ISSN 2394-8507
ਭੇਟਾ : ₹ ੫/-

ਮਾਸਿਕ

# ਗੁਰਮਤਿ ਪ੍ਰਕਾਸ਼

ਜਿਲਦ : ੬੭ ਚੇਤ-ਵੈਸਾਖ ਸੰਮਤ ਨਾਨਕਸ਼ਾਹੀ ੫੫੫ ਅਪ੍ਰੈਲ ੨੦੨੩ ਅੰਕ : ੧
Vol. : 67 April 2023 Issue : 1

ਤਖ਼ਤ ਸ੍ਰੀ ਕੇਸਗੜ੍ਹ ਸਾਹਿਬ,
ਸ੍ਰੀ ਅਨੰਦਪੁਰ ਸਾਹਿਬ







# ਪੰਥ ਰਤਨ ਜਥੇਦਾਰ ਗੁਰਚਰਨ ਸਿੰਘ ਟੌਹੜਾ ਇੰਸਟੀਚਿਊਟ ਆਫ਼ ਅਡਵਾਂਸਡ ਸਟੱਡੀਜ਼ ਇਨ ਸਿੱਖਇਜ਼ਮ

ਬਹਾਦਰਗੜ੍ਹ (ਪਟਿਆਲਾ)

**ਨਵੇਂ ਦਾਖ਼ਲੇ ਲਈ ਰਜਿਸਟ੍ਰੇਸ਼ਨ ਸ਼ੁਰੂ**



## ਬੈਚੁਲਰ ਆਫ਼ ਮੈਨਜਮੈਂਟ ਸਟੱਡੀਜ਼ (ਗੁਰਦੁਆਰਾ ਮੈਨੇਜਮੈਂਟ)

## BACHELOR OF MANAGEMENT STUDIES (GURDWARA MANAGEMENT)

(ਸ੍ਰੀ ਗੁਰੂ ਗ੍ਰੰਥ ਸਾਹਿਬ ਵਰਲਡ ਯੂਨੀਵਰਸਿਟੀ, ਫਤਹਿਗੜ੍ਹ ਸਾਹਿਬ)



ਤਿੰਨ ਸਾਲਾ ਡਿਗਰੀ ਕੋਰਸ



### ਯੋਗਤਾ ਅਤੇ ਫੀਸ

- ਵਿੱਦਿਅਕ ਯੋਗਤਾ ਬਾਰ੍ਹਵੀਂ (ਕੋਈ ਵੀ ਗਰੁੱਪ) ਅਤੇ ਗੁਰਸਿੱਖ ਹੋਣਾ ਚਾਹੀਦਾ ਹੈ।
- ਗਿਆਰ੍ਹਵੀਂ ਪਾਸ ਅਤੇ ਬਾਰ੍ਹਵੀਂ ਦੇ ਨਤੀਜੇ ਲਈ ਉਡੀਕਵਾਨ ਉਮੀਦਵਾਰ ਅਪਲਾਈ ਕਰ ਸਕਦੇ ਹਨ।
- ਉਮੀਦਵਾਰ ਦੀ ਉਮਰ ਦੀ ਹੱਦ ਵੱਧ ਤੋਂ ਵੱਧ 25 ਸਾਲ।
- ਸਾਲਾਨਾ ਫੀਸ ਕੇਵਲ 15000/- ਰੁਪਏ ਜੋ ਚਾਰ ਤਿਮਾਹੀ ਕਿਸ਼ਤਾਂ ਵਿਚ ਦਿੱਤੀ ਜਾ ਸਕਦੀ ਹੈ।

### ਸਹੂਲਤਾਂ

- ਰਿਹਾਇਸ਼ ਲਈ ਫ਼ਰੀ ਹੋਸਟਲ ਤੋਂ ਇਲਾਵਾ ਹਰਿਆ-ਭਰਿਆ ਚੌਗਿਰਦਾ, ਸੁੰਦਰ ਪਾਰਕ, ਖੇਡਾਂ ਅਤੇ ਲਾਇਬ੍ਰੇਰੀ ਦੀ ਸਹੂਲਤ।
- ਉੱਚ ਯੋਗਤਾ ਵਾਲਾ ਸਟਾਫ, ਸਮਾਰਟ ਕਲਾਸ-ਰੂਮ ਅਤੇ ਕੰਪਿਊਟਰ ਲੈਬ ਦੀ ਸਹੂਲਤ।
- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਦਾਰਿਆਂ ਵਿਚ ਨੌਕਰੀ ਵਕਤ ਪਹਿਲ ਦਿੱਤੀ ਜਾਵੇਗੀ।
- 1500 ਰੁਪਏ ਪ੍ਰਤੀ ਮਹੀਨਾ ਵਜ਼ੀਫ਼ਾ।

### ਉੱਚ ਸਿਖਿਆ ਤੇ ਰੁਜ਼ਗਾਰ ਸੰਭਾਵਨਾਵਾਂ

- ਯੂਨੀਵਰਸਿਟੀ ਨਿਯਮਾਂ ਅਨੁਸਾਰ ਐਮ.ਬੀ.ਏ, ਐਮ.ਕਾਮ ਤੋਂ ਇਲਾਵਾ ਧਰਮ, ਇਤਿਹਾਸ ਆਦਿ ਵਿਸ਼ਿਆਂ ਵਿਚ ਐਮ.ਏ. ਜਾਂ ਪੋਸਟ ਗਰੈਜੂਏਟ ਡਿਪਲੋਮਾ ਕਰ ਸਕਦੇ ਹਨ।
- ਸਰਕਾਰੀ ਅਤੇ ਗੈਰ-ਸਰਕਾਰੀ ਅਦਾਰਿਆਂ ਵਿਚ ਗਰੈਜੂਏਸ਼ਨ ਪੱਧਰ ਦੀਆਂ ਅਸਾਮੀਆਂ ਲਈ ਯੋਗ।
- ਗੁਰਦੁਆਰਾ ਪ੍ਰਬੰਧ ਤੋਂ ਇਲਾਵਾ ਹੋਰ ਸਮਾਜਸੇਵੀ ਅਤੇ ਪ੍ਰਬੰਧਕੀ ਅਦਾਰਿਆਂ ਵਿਚ ਸੇਵਾਵਾਂ ਕਰਨ ਦੇ ਸਮਰੱਥ ਹੋਣਗੇ।
- ਦੇਸ਼-ਵਿਦੇਸ਼ ਵਿਚ ਗੁਰਦੁਆਰਾ ਸਾਹਿਬਾਨ ਵਿਚ ਸੇਵਾਵਾਂ ਦੇਣ ਦੇ ਯੋਗ ਹੋਣਗੇ।


ਦਾਖਲੇ ਅਤੇ ਵਧੇਰੇ ਜਾਣਕਾਰੀ ਲਈ ਸੰਪਰਕ ਕਰੋ :

**84377-00852, 90416-20861, 75270-56756**

E-mail: tohrainstitute@gmail.com

Visit us: www.sggswu.edu.in


**1500/- ਰੁਪਏ ਪ੍ਰਤੀ ਮਹੀਨਾ ਵਜ਼ੀਫ਼ੇ ਦੀ ਸਹੂਲਤ**




ਸਕੱਤਰ, ਧਰਮ ਪ੍ਰਚਾਰ ਕਮੇਟੀ,
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

ਹਰਜਿੰਦਰ ਸਿੰਘ ਐਡਵੋਕੇਟ
ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

ੴ ਸਤਿਗੁਰ ਪ੍ਰਸਾਦਿ॥



ਗੁਰਮਤਿ ਸਾਚੀ ਸਾਚਾ ਵੀਚਾਰੁ॥



# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਚੇਤ-ਵੈਸਾਖ, ਸੰਮਤ ਨਾਨਕਸ਼ਾਹੀ ੫੫੫ ਅਪ੍ਰੈਲ 2023

ਜਿਲਦ ੬੭ (Vol. 67) ਅੰਕ ੧ (Issue 1)






## ਚੰਦਾ

| (ਦੇਸ਼) | | (ਵਿਦੇਸ਼) | |
|---|---|---|---|
| ਪ੍ਰਤੀ ਕਾਪੀ | ₹ 5 | ਸਾਲਾਨਾ | ₹ 1250 |
| ਸਾਲਾਨਾ | ₹ 50 | ਪੰਜ ਸਾਲ | ₹ 5000 |
| ਪੰਜ ਸਾਲ | ₹ 250 | ਲਾਈਫ਼ | ₹ 10000 |
| ਲਾਈਫ਼ | ₹ 500 | | |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

Secretary
Dharam Parchar Committee
(S.G.P.C.)
Sri Amritsar-143006

ਫੋਨ : 0183-2553956-59 ਐਕਸ 304 ਫੈਕਸ : 0183-2553919

website : www.sgpc.net

e-mail :gurmatparkashmonthly@gmail.com,
gyan_gurmat@yahoo.com

ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।

Approved for School libraries by the Director of Public Instructions Punjab
Vide Circular No. 4580-2/25-58-B-49154 Dated Oct. 1958

## ਤਤਕਰਾ

# ਗੁਰਬਾਣੀ ਵਿਚਾਰ

*ਵੈਸਾਖਿ ਧੀਰਨਿ ਕਿਉ ਵਾਢੀਆ ਜਿਨਾ ਪ੍ਰੇਮ ਬਿਛੋਹੁ॥*
*ਹਰਿ ਸਾਜਨੁ ਪੁਰਖੁ ਵਿਸਾਰਿ ਕੈ ਲਗੀ ਮਾਇਆ ਧੋਹੁ॥*
*ਪੁਤ੍ਰ ਕਲਤ੍ਰ ਨ ਸੰਗਿ ਧਨਾ ਹਰਿ ਅਵਿਨਾਸੀ ਓਹੁ॥*
*ਪਲਚਿ ਪਲਚਿ ਸਗਲੀ ਮੁਈ ਝੂਠੈ ਧੰਧੈ ਮੋਹੁ॥*
*ਇਕਸੁ ਹਰਿ ਕੇ ਨਾਮ ਬਿਨੁ ਅਗੈ ਲਈਅਹਿ ਖੋਹਿ॥*
*ਦਯੁ ਵਿਸਾਰਿ ਵਿਗੁਚਣਾ ਪ੍ਰਭ ਬਿਨੁ ਅਵਰੁ ਨ ਕੋਇ॥*
*ਪ੍ਰੀਤਮ ਚਰਣੀ ਜੋ ਲਗੇ ਤਿਨ ਕੀ ਨਿਰਮਲ ਸੋਇ॥*
*ਨਾਨਕ ਕੀ ਪ੍ਰਭ ਬੇਨਤੀ ਪ੍ਰਭ ਮਿਲਹੁ ਪਰਾਪਤਿ ਹੋਇ॥*
*ਵੈਸਾਖੁ ਸੁਹਾਵਾ ਤਾਂ ਲਗੈ ਜਾ ਸੰਤੁ ਭੇਟੈ ਹਰਿ ਸੋਇ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੩)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ 'ਬਾਰਹ ਮਾਹਾ ਮਾਂਝ' ਦੀ ਇਸ ਪਾਵਨ ਪਉੜੀ ਦੁਆਰਾ 'ਵੈਸਾਖ' ਮਹੀਨੇ ਦੇ ਨਾਲ ਸੰਬੰਧਿਤ ਸੰਕੇਤਾਵਲੀ ਤੇ ਦ੍ਰਿਸ਼ਾਵਲੀ ਦੇ ਮਾਧਿਅਮ ਨਾਲ ਪਰਮਾਤਮਾ ਦੇ ਸੱਚੇ ਨਾਮ ਤੋਂ ਵਿੱਛੜੀ ਜੀਵ-ਇਸਤਰੀ ਦੀ ਇਸ ਨਾਸ਼ਮਾਨ ਸੰਸਾਰ ਵਿਚ ਉਲਾਰੂ ਬਿਰਤੀ ਨੂੰ ਉਸਾਰੂ ਦਿਸ਼ਾ ਪ੍ਰਦਾਨ ਕਰਦੇ ਹੋਏ ਉਸ ਨੂੰ ਸਤਿਗੁਰੂ ਦੇ ਗੁਰਮਤਿ ਗਿਆਨ ਦੀ ਸੇਧ ਵਿਚ ਚੱਲਦਿਆਂ ਪਰਮਾਤਮਾ ਦੇ ਸਦੀਵੀ ਰਹਿਣ ਵਾਲੇ ਸੱਚੇ ਨਾਮ ਦੀ ਸੰਭਾਲ ਕਰਨ ਦਾ ਸੁਮਾਰਗ ਬਖ਼ਸ਼ਿਸ਼ ਕਰਦੇ ਹਨ। ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਵੈਸਾਖ ਮਹੀਨਾ ਜੋ ਕਿ ਮਨੁੱਖ-ਮਾਤਰ ਨੂੰ ਉਸ ਦੀ ਕਮਾਈ ਦੇ ਮਿੱਠੇ ਫਲ ਦੀ ਆਸ ਬੰਨ੍ਹਾਉਣ ਵਾਲਾ ਹੈ ਉਸ ਵਿਚ ਵੀ ਉਨ੍ਹਾਂ ਜੀਵ-ਇਸਤਰੀਆਂ ਨੂੰ ਧੀਰਜ ਕਿਉਂ ਆਏਗਾ ਜਿਹੜੀਆਂ ਮਾਲਕ ਦੇ ਪਿਆਰ ਤੋਂ ਵਿੱਛੜੀਆਂ ਹੋਈਆਂ ਹਨ, ਜਿਨ੍ਹਾਂ ਜੀਵ-ਇਸਤਰੀਆਂ ਨੇ ਪਰਮਾਤਮਾ ਰੂਪੀ ਅਸਲ ਸੱਜਣ ਨੂੰ ਭੁਲਾ ਛੱਡਿਆ ਹੋਇਆ ਹੈ ਅਤੇ ਜੋ ਸੰਸਾਰ ਦੀ ਦਿੱਸਦੀ ਮਾਇਆ ਦੇ ਅਸਰ ਥੱਲੇ ਹਨ! ਅਗਿਆਨੀ ਮਨੁੱਖ ਨੂੰ ਇਹ ਸੱਚਾਈ ਇਸ ਸੰਸਾਰ 'ਚ ਵਿਚਰਦਿਆਂ ਵਿੱਸਰ ਜਾਂਦੀ ਹੈ ਕਿ ਨਾ ਪੁੱਤਰ, ਨਾ ਇਸਤਰੀ ਅਤੇ ਨਾ ਹੀ ਧਨ ਉਸ ਦੇ ਨਾਲ ਜਾਂਦਾ ਹੈ, ਸਿਰਫ ਤੇ ਸਿਰਫ ਕਦੇ ਨਾ ਨਾਸ਼ ਹੋਣ ਵਾਲਾ ਪਰਮਾਤਮਾ ਦਾ ਨਾਮ ਹੀ ਉਸ ਦੇ ਨਾਲ ਰਹਿੰਦਾ/ਸਹਾਈ ਹੁੰਦਾ ਹੈ। ਇਸ ਘੋਰ ਅਗਿਆਨਤਾ ਵਿਚ ਸਾਰੀ ਲੋਕਾਈ ਹੀ ਉਲਝ ਕੇ ਆਤਮਿਕ ਮੌਤ ਦਾ ਗ੍ਰਾਸ ਬਣ ਰਹੀ ਹੈ। ਮਾਇਆ-ਮੋਹ ਦੇ ਕੂੜੇ ਧੰਦੇ ਵਿਚ ਮਨ ਉਲਝਿਆ ਪਿਆ ਹੈ। ਇਸ ਸੱਚਾਈ ਨੂੰ ਵੀ ਮਨੁੱਖ ਨੇ ਵਿਸਾਰਿਆ ਹੋਇਆ ਹੈ ਕਿ ਪਿਆਰੇ ਮਾਲਕ ਨੂੰ ਭੁਲਾ ਕੇ ਤਾਂ ਖੱਜਲ-ਖੁਆਰ ਹੀ ਹੋਈਦਾ ਹੈ ਤੇ ਉਸ ਮਾਲਕ ਬਿਨਾਂ ਮਨੁੱਖ ਦਾ ਕੋਈ ਸਦੀਵੀ ਸਾਥੀ ਮਦਦਗਾਰ ਹੈ ਹੀ ਨਹੀਂ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਕੁਝ ਸੁਭਾਗੇ ਮਨੁੱਖ ਜੋ ਪਿਆਰੇ ਪ੍ਰਭੂ ਦੇ ਚਰਨਾਂ ਨਾਲ ਲੱਗ ਜਾਂਦੇ ਹਨ ਉਨ੍ਹਾਂ ਦੀ ਸੁੱਚੀ ਤੇ ਮੈਲ ਰਹਿਤ ਸੋਭਾ ਵਡਿਆਈ ਹੈ। ਸਤਿਗੁਰੂ ਜੀ ਸੰਸਾਰਕ ਬਿਰਤੀ ਵਾਲੇ ਜੀਵਾਂ ਦੇ ਉੱਧਾਰ ਦੀ ਨਿਰਮਲ ਭਾਵਨਾ ਨੂੰ ਸੰਕੇਤਕ ਰੂਪ 'ਚ ਪ੍ਰਗਟਾਉਂਦੇ ਹੋਏ ਬਚਨ ਕਰਦੇ ਹਨ ਕਿ ਹੇ ਮਾਲਕ! ਬੇਨਤੀ ਹੈ ਕਿ ਤੁਸੀਂ ਆਪ ਹੀ ਮਿਲ ਪਵੋ। ਜੀਵਨ ਰੂਪੀ ਵੈਸਾਖ ਦਾ ਇਹ ਮਹੀਨਾ ਸਤਿਗੁਰੂ ਦੇ ਰੂ-ਬ-ਰੂ ਹੋ ਕੇ ਪਰਮਾਤਮਾ ਰੂਪੀ ਮਾਲਕ ਨਾਲ ਮਿਲਾਪ ਕਰਵਾਉਣ ਦੀ ਹਾਲਤ ਵਿਚ ਸੁਹਾਵਣਾ ਹੋ ਸਕਦਾ ਹੈ। ■

ਸੰਪਾਦਕੀ...

# ਵੈਸਾਖੀ ਦਾ ਮਹੱਤਵ

*ਪੁਰਾਤਨ ਸਮੇਂ ਤੋਂ ਹੀ ਭਾਰਤ-ਵਾਸੀਆਂ ਲਈ ਦੀਵਾਲੀ, ਵੈਸਾਖੀ ਅਤੇ ਹੋਲੀ ਦਾ ਵਿਸ਼ੇਸ਼ ਮਹੱਤਵ ਰਿਹਾ ਹੈ। ਵੈਸਾਖੀ ਮੌਸਮੀ ਤਿਉਹਾਰ ਹੈ। ਇਹ ਬਿਕ੍ਰਮੀ ਸੰਮਤ ਅਨੁਸਾਰ ਵੈਸਾਖ ਦੀ ਸੰਗਰਾਂਦ ਨੂੰ ਮਨਾਇਆ ਜਾਂਦਾ ਹੈ। ਇਸ ਸਮੇਂ ਠੰਡ ਤੋਂ ਬਾਅਦ ਮੌਸਮ ਵਿਚ ਬਦਲਾਅ ਆ ਜਾਂਦਾ ਹੈ। ਖੇਤਾਂ ਵਿਚ ਪੱਕੀਆਂ ਫ਼ਸਲਾਂ ਨੂੰ ਦੇਖ ਕੇ ਮਨੁੱਖੀ ਮਨਾਂ ਵਿਚ ਨਵਾਂ ਹੁਲਾਸ ਪੈਦਾ ਹੋ ਜਾਂਦਾ ਹੈ। ਵਾਤਾਵਰਨ ਵਿਚ ਬਸੰਤ ਦੀ ਆਮਦ ਨਾਲ ਹੀ ਦਰੱਖਤਾਂ 'ਤੇ ਨਵੇਂ-ਨਰੋਏ ਪੱਤੇ ਪ੍ਰਕਿਰਤੀ ਵਿਚ ਵਿਸਮਾਦ ਉਤਪੰਨ ਕਰ ਦਿੰਦੇ ਹਨ। ਨਵੀਂ ਫ਼ਸਲ ਦੀ ਆਮਦ ਹਰ ਇਕ ਲਈ ਆਰਥਿਕ ਖੁਸ਼ਹਾਲੀ ਦੀ ਉਮੀਦ ਲੈ ਕੇ ਆ ਰਹੀ ਹੁੰਦੀ ਹੈ। ਇਸ ਤਰ੍ਹਾਂ ਇਹ ਦਿਹਾੜਾ ਹਰ ਪੱਖੋਂ ਖੁਸ਼ਹਾਲੀ ਦਾ ਪ੍ਰਤੀਕ ਹੋ ਨਿਬੜਦਾ ਹੈ ਜੋ ਲੋਕਾਈ ਵਿਚ ਜੋਸ਼ ਭਰ ਕੇ ਉਸ ਨੂੰ ਕੁਝ ਨਵਾਂ ਸਿਰਜਣ ਵੱਲ ਪ੍ਰੇਰਦਾ ਹੈ।*

*ਪੰਜਾਬ ਦੇ ਬਹਾਦਰ ਲੋਕਾਂ ਨੇ ਵੀ ਆਪਣੀਆਂ ਭਵਿੱਖਮੁਖੀ ਯੋਜਨਾਵਾਂ ਤਿਆਰ ਕਰਨ ਲਈ ਇਸੇ ਵਿਸ਼ੇਸ਼ ਦਿਹਾੜੇ ਦੀ ਚੋਣ ਕੀਤੀ। ਸਿੱਖ ਗੁਰੂ ਸਾਹਿਬਾਨ ਨੇ ਹਾਰੀ ਟੁੱਟੀ ਲੋਕਾਈ ਨੂੰ ਜਬਰ, ਜ਼ੁਲਮ ਦਾ ਮੁਕਾਬਲਾ ਕਰਨ ਦੀ ਪ੍ਰੇਰਨਾ ਦਿੱਤੀ। ਚਤੁਰ ਚਲਾਕ ਲੋਕਾਂ ਹੱਥੋਂ ਭੋਲੇ-ਭਾਲੇ ਲੋਕਾਂ ਦੀ ਹੋ ਰਹੀ ਲੁੱਟ ਤੋਂ ਸੁਚੇਤ ਕੀਤਾ। ਇਸਤਰੀਆਂ ਨੂੰ ਉਨ੍ਹਾਂ ਦੀ ਸ਼ਕਤੀ ਦਾ ਅਹਿਸਾਸ ਕਰਵਾਇਆ। ਸਿੱਖ ਧਰਮ ਵਿਚ ਸਭ ਤੋਂ ਪਹਿਲਾਂ ਵੈਸਾਖੀ ਦੇ ਮੌਕੇ 'ਤੇ ਇਕੱਠੇ ਹੋ ਨਵੀਆਂ ਯੋਜਨਾਵਾਂ 'ਤੇ ਚਿੰਤਨ ਕਰਨ ਲਈ ਤੀਜੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਨੇ ਭਾਈ ਪਾਰੋ ਜੁਲਕਾ ਜੀ ਨੂੰ ਸੰਗਤ ਨੂੰ ਇਕੱਠੇ ਕਰਨ ਦੀ ਪ੍ਰੇਰਨਾ ਕੀਤੀ। ਇਸ ਮੌਕੇ 'ਤੇ ਇਕੱਠੀ ਹੋਈ ਸੰਗਤ ਨੂੰ ਸਾਰੇ ਕਰਮ-ਕਾਂਡ ਛੱਡ ਕੇ ਇਕ ਅਕਾਲ ਪੁਰਖ ਦੇ ਲੜ ਲੱਗਣ ਦੀ ਪ੍ਰੇਰਨਾ ਕੀਤੀ ਗਈ। ਨਾਮ ਸਿਮਰਨ, ਹੱਥੀਂ ਕਿਰਤ ਕਰਨ ਅਤੇ ਵੰਡ ਛਕਣ ਦੀਆਂ ਯੋਜਨਾਵਾਂ ਤਿਆਰ ਕੀਤੀਆਂ ਗਈਆਂ। ਦਸਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ੧੭੫੬ ਬਿਕ੍ਰਮੀ ਵਿਚ ਵੈਸਾਖੀ ਵਾਲੇ ਦਿਨ ਸਿੱਖੀ ਨੂੰ ਸਰਵਉੱਚ ਉਚਾਈ ਪ੍ਰਦਾਨ ਕੀਤੀ। ਸ੍ਰੀ ਅਨੰਦਪੁਰ ਸਾਹਿਬ ਦੀ ਪਾਵਨ ਧਰਤੀ 'ਤੇ ਵਿਸ਼ਾਲ ਠਾਠਾਂ ਮਾਰਦੇ ਇਕੱਠ ਵਿੱਚੋਂ ਗੁਰੂ ਜੀ ਨੇ ਪੰਜ ਪਿਆਰਿਆਂ ਦੀ ਚੋਣ ਕਰ ਕੇ ਖਾਲਸਾ ਪੰਥ ਦੀ ਸਿਰਜਣਾ ਕੀਤੀ। ਗੁਰੂ ਜੀ ਵੱਲੋਂ ਸਿਰਜਿਆ ਖਾਲਸਾ ਆਉਣ ਵਾਲੇ ਸਮੇਂ ਵਿਚ ਮਿਸਾਲਮਈ ਮੱਲਾਂ ਮਾਰਦਾ ਗਿਆ। ਗੁਰੂ ਜੀ ਵੱਲੋਂ ਖਾਲਸੇ ਨੂੰ ਬਖਸ਼ਿਆ ਸੱਚਾ-ਸੁੱਚਾ ਸਰੂਪ ਰਹਿੰਦੀ ਦੁਨੀਆ ਤਕ ਬਰਕਰਾਰ ਰਹੇਗਾ। ਇਹ ਜੋ ਸੱਭਿਆਚਾਰ ਖਾਲਸੇ ਨੂੰ ਗੁਰੂ ਜੀ ਵੱਲੋਂ ਬਖ਼ਸ਼ਿਸ਼*

*ਕੀਤਾ ਗਿਆ, ਉਹ ਲਗਾਤਾਰ ਪੀੜ੍ਹੀ-ਦਰ-ਪੀੜ੍ਹੀ ਸਫ਼ਰ ਕਰਦਾ ਜਾ ਰਿਹਾ ਹੈ।*

*੧੭੯੦ ਬਿਕ੍ਰਮੀ (ਸੰਨ ੧੭੩੩ ਈ.) ਵਿਚ ਵੈਸਾਖੀ ਵਾਲੇ ਦਿਨ ਇਕੱਠੇ ਹੋਏ ਖਾਲਸਾ ਪੰਥ ਦੀ ਚੜ੍ਹਤ ਨੂੰ ਮਹਿਸੂਸ ਕਰਦਿਆਂ ਜ਼ਕਰੀਆ ਖਾਨ ਨੇ ਗੁਰੂ ਪੰਥ ਨੂੰ ਨਵਾਬੀ ਦੀ ਪੇਸ਼ਕਸ਼ ਕੀਤੀ। ੧੮੦੪ ਬਿਕ੍ਰਮੀ (੧੭੪੭ ਈ.) ਵਿਚ ਵੈਸਾਖੀ ਦੇ ਹੀ ਦਿਹਾੜੇ 'ਤੇ ਇਕੱਠੇ ਹੋਏ ਖਾਲਸਾ ਪੰਥ ਵੱਲੋਂ ਸ੍ਰੀ ਅੰਮ੍ਰਿਤਸਰ ਵਿਖੇ ਰਾਮਰੌਣੀ ਦਾ ਕੱਚਾ ਕਿਲ੍ਹਾ ਬਣਾਉਣ ਦਾ ਫੈਸਲਾ ਕੀਤਾ ਗਿਆ। ਇਹ ਕਿਲ੍ਹਾ ਸਿੱਖਾਂ ਲਈ ਭਾਰੀ ਸੰਕਟ ਸਮੇਂ ਪਨਾਹ ਦਾ ਸਥਾਨ ਸਿੱਧ ਹੋਇਆ। ੧੮੦੫ ਬਿਕ੍ਰਮੀ (੧੭੪੮ ਈ.) ਵਿਚ ਵੈਸਾਖੀ ਵਾਲੇ ਦਿਨ ਹੀ ਪੰਥ ਖਾਲਸਾ ਨਾਂ ਦੀ ਜਥੇਬੰਦੀ ਤਿਆਰ ਕੀਤੀ ਗਈ ਜੋ ਜ਼ਾਲਮ ਰਾਜ ਨੂੰ ਖਤਮ ਕਰ ਕੇ ਆਪਣੀ ਬਹਾਦਰੀ ਦੇ ਝੰਡੇ ਗੱਡਦੀ ਹੋਈ ਸਿੱਖ ਰਾਜ ਦੀ ਸਥਾਪਨਾ ਦੀਆਂ ਬੁਲੰਦੀਆਂ ਤਕ ਪਹੁੰਚੀ।*

*ਸਿੱਖ ਵਿਰੋਧੀਆਂ ਦੀਆਂ ਸਾਜ਼ਿਸ਼ਾਂ ਕਾਰਨ ਪੰਜਾਬ ਫੇਰ ਤੋਂ ਅੰਗਰੇਜ਼ਾਂ ਦੀ ਗ਼ੁਲਾਮੀ ਵਿਚ ਚਲਾ ਗਿਆ। ਗੁਰੂ ਸਾਹਿਬਾਨ ਵੱਲੋਂ ਦਿੱਤੀ ਨਸੀਹਤ ਨੇ ਫੇਰ ਤੋਂ ਸਿੱਖਾਂ ਨੂੰ ਅਜ਼ਾਦੀ ਲਈ ਸੰਘਰਸ਼ ਕਰਨ ਹਿੱਤ ਪ੍ਰੇਰਿਤ ਕੀਤਾ। ਅੰਗਰੇਜ਼ਾਂ ਨੂੰ ਭਾਰਤ ਦੀ ਧਰਤੀ ਤੋਂ ਵਾਪਸ ਭੇਜਣ ਦੀ ਯੋਜਨਾ ਬਣਾਉਣ ਹਿੱਤ ੧੯੭੬ ਬਿਕ੍ਰਮੀ (੧੯੧੯ ਈ.) ਦੀ ਵੈਸਾਖੀ ਵਾਲੇ ਦਿਨ ਜਲ੍ਹਿਆਂ ਵਾਲੇ ਬਾਗ ਵਿਚ ਇਕੱਠ ਕੀਤਾ ਗਿਆ। ਅੰਗਰੇਜ਼ ਸਰਕਾਰ ਨੂੰ ਪਤਾ ਲੱਗਣ 'ਤੇ ਨਿਹੱਥੇ ਪੰਜਾਬੀਆਂ 'ਤੇ ਜਬਰਦਸਤ ਫਾਇਰਿੰਗ ਕੀਤੀ ਗਈ। ਹਜ਼ਾਰਾਂ ਲੋਕ ਸ਼ਹਾਦਤ ਪ੍ਰਾਪਤ ਕਰ ਗਏ। ਇਸ ਘਟਨਾ ਤੋਂ ਬਾਅਦ ਦੇਸ਼ ਲਈ ਮਰ ਮਿਟਣ ਵਾਲੇ ਪੰਜਾਬੀਆਂ ਨੇ ਹਥਿਆਰ ਚੁੱਕ ਲਏ। ਅਨੇਕਾਂ ਕੁਰਬਾਨੀਆਂ ਤੋਂ ਬਾਅਦ ਸਿੱਖਾਂ ਦਾ ਇਹ ਸੰਘਰਸ਼ ਉਦੋਂ ਤਕ ਲਗਾਤਾਰ ਚੱਲਦਾ ਰਿਹਾ ਜਦੋਂ ਤਕ ਅੰਗਰੇਜ਼ ਭਾਰਤ ਛੱਡ ਕੇ ਨਹੀਂ ਚਲੇ ਗਏ।*

*ਪੰਥ-ਵਿਰੋਧੀ ਤਾਕਤਾਂ ਨੂੰ ਸਿੱਖਾਂ ਦੀ ਚੜ੍ਹਤ ਕਦੇ ਵੀ ਚੰਗੀ ਨਹੀਂ ਲੱਗੀ। ਪੰਥ ਵਿਰੋਧੀਆਂ ਨੇ ਸਿੱਖਾਂ ਵਿਚ ਘੁਸਪੈਠ ਕਰ ਕੇ ਪੰਥ ਨੂੰ ਨੁਕਸਾਨ ਪਹੁੰਚਾਉਣ ਦਾ ਕੋਈ ਵੀ ਮੌਕਾ ਖਾਲੀ ਨਹੀਂ ਜਾਣ ਦਿੱਤਾ। ਇਸੇ ਲੜੀ ਅਧੀਨ ਗੁਰੂ-ਡੰਮ ਦੀ ਆੜ ਵਿਚ ਨਕਲੀ ਨਿਰੰਕਾਰੀਆਂ ਨੇ ਖਾਲਸਾ ਪੰਥ ਨੂੰ ਵੈਸਾਖੀ ਵਾਲੇ ਦਿਨ ਹੀ ਸ੍ਰੀ ਅੰਮ੍ਰਿਤਸਰ ਆ ਕੇ ਨੀਵਾਂ ਦਿਖਾਉਣ ਦੀ ਚਾਲ ਚੱਲੀ। ੨੦੩੫ ਬਿਕ੍ਰਮੀ (ਸੰਨ ੧੯੭੮ ਈ.) ਵਿਚ ਵੈਸਾਖੀ ਵਾਲੇ ਦਿਨ ਇਨ੍ਹਾਂ ਨਕਲੀ ਨਿਰੰਕਾਰੀਆਂ ਦੀ ਚੁਣੌਤੀ ਦਾ ਮੂੰਹ ਤੋੜ ਜਵਾਬ ਦਿੰਦੇ ਹੋਏ ਖਾਲਸਾ ਪੰਥ ਦੇ ੧੩ ਸਿੰਘਾਂ ਨੇ ਸ਼ਹੀਦੀ ਪ੍ਰਾਪਤ ਕੀਤੀ। ਸਿੱਖਾਂ ਨੇ ਦੱਸ ਦਿੱਤਾ ਕਿ ਸਿੱਖ ਪੰਥ ਪ੍ਰਤੀ ਮੈਲੀ ਅੱਖ ਰੱਖਣ ਵਾਲਿਆਂ ਲਈ ਖਾਲਸਾ ਪੰਥ ਕਿਵੇਂ ਜੂਝ ਸਕਦਾ ਹੈ। ਖਾਲਸਾ ਪੰਥ ਦੀ ਇਸ ਬਹਾਦਰੀ ਵੱਲੋਂ ਪੰਥ ਵਿਚ ਫੁੱਟ ਪਾਉਣ ਵਾਲਿਆਂ ਦੀਆਂ ਸਾਜ਼ਿਸ਼ਾਂ ਧਰੀਆਂ-ਧਰਾਈਆਂ ਰਹਿ ਗਈਆਂ।*

*ਸੱਭਿਆਚਾਰ ਦੇ ਵਿਕਾਸ-ਵਿਗਾਸ ਦੀ ਦਰ ਆਮ ਤੌਰ 'ਤੇ ਬਹੁਤ ਧੀਮੀ*

*ਗਤੀ ਨਾਲ ਚੱਲਦੀ ਹੈ। ਮਨੁੱਖ ਨੂੰ ਸੱਭਿਆਚਾਰ ਦੀ ਦਾਤ ਸਹਿਜ ਸੁਭਾਵਿਕ ਹੀ ਹਾਸਲ ਹੁੰਦੀ ਰਹਿੰਦੀ ਹੈ। ਮਨੁੱਖ ਨੂੰ ਪਤਾ ਹੀ ਨਹੀਂ ਲੱਗਦਾ ਕਿ ਕਦੋਂ ਅਤੇ ਕਿਵੇਂ ਆਪਣੇ ਸੱਭਿਆਚਾਰ ਨੂੰ ਕਾਇਮ ਰੱਖਣ ਅਤੇ ਇਸ ਦੇ ਵਿਕਾਸ-ਵਿਗਾਸ ਵਿਚ ਹਿੱਸਾ ਪਾਉਣ ਦੇ ਸਮਰੱਥ ਹੋ ਜਾਂਦਾ ਹੈ। ਪਰ ਕਿਸੇ ਸੱਭਿਆਚਾਰ ਵਿਚ ਕਦੇ-ਕਦੇ ਬਾਹਰੀ ਦਖ਼ਲ ਅੰਦਾਜ਼ੀ ਕਾਰਨ ਵਿਗਾੜ ਪੈਦਾ ਹੋਣੇ ਸ਼ੁਰੂ ਹੋ ਜਾਂਦੇ ਹਨ ਜਿਨ੍ਹਾਂ ਨੂੰ ਰੋਕਣ ਲਈ ਸੁਚੇਤ ਵਰਗਾਂ ਨੂੰ ਹਮੇਸ਼ਾਂ ਤੱਤਪਰ ਰਹਿਣਾ ਚਾਹੀਦਾ ਹੈ। ਸਿੱਖ ਸੱਭਿਆਚਾਰ ਦਾ ਵਿਲੱਖਣ ਸਰੂਪ ਬਾਕੀ ਸੰਸਾਰ ਨਾਲੋਂ ਵੱਖਰਾ ਹੈ। ਸਿੱਖ ਜਾਨ ਤਾਂ ਦੇ ਸਕਦਾ ਹੈ ਪਰ ਆਪਣੇ ਕੇਸ ਕਤਲ ਨਹੀਂ ਕਰਵਾ ਸਕਦਾ। ਸਾਨੂੰ ਇਹ ਗੱਲ ਸੋਚਣ ਲਈ ਮਜਬੂਰ ਕਰਦੀ ਹੈ ਕਿ ਅੱਜ ਦੇ ਸਿੱਖ ਬੱਚੇ ਆਪਣੇ ਇਸ ਸੱਭਿਆਚਾਰ ਤੋਂ ਦੂਰ ਕਿਉਂ ਹੁੰਦੇ ਜਾ ਰਹੇ ਹਨ। ਘਾਟ ਹੈ ਸਾਡਾ ਸਮੇਂ ਅਨੁਸਾਰ ਸਿੱਖ ਸੱਭਿਆਚਾਰ ਦੇ ਵਿਗਾਸ ਦੀ ਗਤੀ ਵੱਲ ਧਿਆਨ ਨਾ ਦੇਣਾ। ਜਿੱਥੇ ਬਿਜਲਈ ਮੀਡੀਏ ਨੇ ਸਾਰੀ ਦੁਨੀਆ ਨੂੰ ਆਪਣੀ ਮੁੱਠੀ ਵਿਚ ਕਰ ਕੇ ਆਪਣਾ ਨਿੱਜੀ ਲਾਭ ਪ੍ਰਾਪਤ ਕਰਨ ਹਿੱਤ ਕਾਰਜ ਕੀਤਾ ਹੈ, ਉੱਥੇ ਨਾਲ ਹੀ ਸਿੱਖ ਸੱਭਿਆਚਾਰ 'ਤੇ ਵੀ ਗਹਿਰਾ ਅਸਰ ਪਾਇਆ ਹੈ। ਆਪਣੇ ਬਜ਼ੁਰਗਾਂ ਤੋਂ ਪੀੜ੍ਹੀ-ਦਰ-ਪੀੜ੍ਹੀ ਸੱਭਿਆਚਾਰ ਪ੍ਰਾਪਤ ਕਰਨ ਦੀ ਥਾਂ ਸਾਡੇ ਬੱਚੇ ਬਿਜਲਈ ਮੀਡੀਏ ਤੋਂ ਪ੍ਰਭਾਵਿਤ ਹੋ ਕੇ ਆਪਣਾ ਅਲੱਗ ਹੀ ਸੱਭਿਆਚਾਰ ਸਿਰਜਦੇ ਜਾ ਰਹੇ ਹਨ। ਸਾਡਾ ਪਹਿਰਾਵਾ, ਖਾਣ-ਪੀਣ, ਬੋਲ-ਬਾਣੀ, ਰਹਿਣ-ਸਹਿਣ, ਰਿਸ਼ਤੇ-ਨਾਤੇ ਸਭ ਬਿਜਲਈ ਮੀਡੀਆ ਹੀ ਨਿਰਧਾਰਿਤ ਕਰਦਾ ਜਾ ਰਿਹਾ ਹੈ। ਪੰਜਾਬੀਆਂ ਖਾਸ ਕਰਕੇ ਸਿੱਖਾਂ ਦੀ ਵੱਖਰੀ ਪਛਾਣ ਨੂੰ ਖਤਮ ਕਰਨ ਲਈ ਅਖੌਤੀ ਮੀਡੀਏ ਨੇ ਅੱਡੀ-ਚੋਟੀ ਦਾ ਜ਼ੋਰ ਲਾਇਆ ਹੋਇਆ ਹੈ। ਸਿੱਖਾਂ ਦੇ ਇਤਿਹਾਸ ਨੂੰ ਸਮਝੇ ਜਾਣੇ ਬਗੈਰ ਹੀ ਟਿੱਪਣੀਆਂ ਕਰ ਕੇ ਹਾਸੋਹੀਣੀਆਂ ਗੱਲਾਂ ਕੀਤੀਆਂ ਜਾ ਰਹੀਆਂ ਹਨ। ਇਸ ਸਮੱਸਿਆ ਪ੍ਰਤੀ ਸਿੱਖਾਂ ਦਾ ਜਾਗ੍ਰਿਤ ਹੋਣਾ ਬਹੁਤ ਜ਼ਰੂਰੀ ਹੈ। ਇਸ ਦਾ ਬਦਲ ਲੱਭਣ ਲਈ ਸਿੱਖਾਂ ਨੂੰ ਹੰਭਲਾ ਮਾਰਨਾ ਚਾਹੀਦਾ ਹੈ, ਤਾਂ ਕਿ ਦੁਨੀਆ ਵਿਚ ਬਹੁਤ ਹੀ ਘੱਟ ਗਿਣਤੀ ਵਾਲੀ ਕੌਮ ਦੇ ਸੰਸਾਰ ਭਰ ਵਿਚ ਕੀਤੇ ਸਭ ਤੋਂ ਵੱਧ ਬਹਾਦਰੀ ਦੇ ਕਾਰਨਾਮੇ ਦੁਨੀਆ ਸਾਹਮਣੇ ਆ ਸਕਣ। ਦੁਨੀਆ ਨੂੰ ਪਤਾ ਲੱਗ ਸਕੇ ਕਿ ਜੋ ਮੀਡੀਏ ਰਾਹੀਂ ਕਹਾਣੀ ਰੂਪ ਵਿਚ ਨਾਇਕ ਸਿਰਜ ਕੇ ਉਨ੍ਹਾਂ ਤੋਂ ਕਾਰਨਾਮੇ ਕਰਵਾ ਕੇ ਦਿਖਾਏ ਜਾਂਦੇ ਹਨ, ਉਹ ਸਿੱਖਾਂ ਨੇ ਅਸਲ ਰੂਪ ਵਿਚ ਕਰ ਕੇ ਦੁਨੀਆ ਸਾਹਮਣੇ ਮਿਸਾਲਾਂ ਪੈਦਾ ਕੀਤੀਆਂ ਹੋਈਆਂ ਹਨ। ਲੋੜ ਹੈ ਇਨ੍ਹਾਂ ਨੂੰ ਦੁਨੀਆ ਵਿਚ ਘਰ-ਘਰ ਪਹੁੰਚਾਉਣ ਲਈ ਸਹੀ ਢੰਗ ਲੱਭਣ ਦੀ, ਤਾਂ ਕਿ ਅਸੀਂ ਦੁਨੀਆ ਦੇ ਹਾਣ ਦੇ ਹੋ ਕੇ ਆਪਣਾ ਸੱਭਿਆਚਾਰ ਕਇਮ ਰੱਖਦੇ ਹੋਏ ਆਪਣੀ ਹੋਂਦ ਹਸਤੀ ਤੇ ਬਹਾਦਰੀ ਦਾ ਅਹਿਸਾਸ ਕਰਵਾ ਸਕੀਏ।* ■

# ਸ੍ਰੀ ਗੁਰੂ ਅੰਗਦ ਦੇਵ ਜੀ ਦੀ ਬਾਣੀ : ਸੰਖੇਪ ਅਧਿਐਨ

*-ਡਾ. ਰਣਜੀਤ ਕੌਰ ਪੰਨਵਾਂ**

ਸ੍ਰੀ ਗੁਰੂ ਅੰਗਦ ਦੇਵ ਜੀ (੧੫੦੪-੧੫੫੨ ਈ.) ਸਲੋਕ ਰਚਨਾ ਵਾਲੇ ਦੂਜੇ ਬਾਣੀਕਾਰ ਹਨ। ਕਾਲਕ੍ਰਮ ਅਨੁਸਾਰ ਗੁਰੂ ਜੀ ਦੂਜੇ ਬਾਣੀਕਾਰ ਹਨ। ਆਪ ਜੀ ਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇੱਕੋ ਕਾਵਿ-ਰੂਪ ਸਲੋਕ ਨੂੰ ਦੈਵੀ ਭਾਵਾਂ ਦੀ ਪ੍ਰਸਤੁਤੀ ਲਈ ਵਰਤਿਆ ਗਿਆ ਹੈ। 'ਸਚ ਕੀ ਬਾਣੀ' ਪਰਾਭੌਤਿਕਤਾ ਨਾਲ ਇਕਸੁਰ ਹੋਣ ਦਾ ਰਾਹ ਦਰਸਾਉਂਦੀ ਹੈ, ਕਵਿਤਾ ਦਿਸਦੇ ਜਗਤ ਦੀ ਕਾਲਪਨਿਕ ਉਡਾਣ ਹੁੰਦੀ ਹੈ। 'ਸਚ ਕੀ ਬਾਣੀ' ਦਾ ਕਾਵਿ-ਸ਼ਾਸਤਰੀ ਨੇਮਾਂ ਅਨੁਸਾਰ ਵਿਸ਼ਲੇਸ਼ਣ ਕਰਨਾ ਜਾਇਜ਼ ਨਹੀਂ, ਗੁਰਬਾਣੀ ਵਿੱਚੋਂ ਕਈ ਕਾਵਿ-ਨੇਮਾਂ ਦੀ ਨਿਸ਼ਾਨ ਦੇਹੀ ਸਹਿਜੇ ਹੀ ਹੋ ਜਾਂਦੀ ਹੈ। ਗੁਰਬਾਣੀ ਸਾਹਿਤਕ ਕਾਵਿ ਨਹੀਂ ਹੈ, ਕਿਉਂਕਿ ਗੁਰਬਾਣੀ ਕਰਤੇ (ਅਕਾਲ ਪੁਰਖ) ਦੀਆਂ ਅਗੰਮੀ ਰਹੱਸਮਈ ਬਾਤਾਂ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅਨੇਕ ਪਰੰਪਰਾਗਤ ਕਾਵਿ-ਰੂਪਾਂ, ਲੋਕ ਕਾਵਿ-ਰੂਪਾਂ, ਕਾਵਿ-ਸ਼ੈਲੀਆਂ ਅਤੇ ਕਾਵਿ-ਸਿਧਾਂਤਾਂ ਦੇ ਨਮੂਨੇ ਵੇਖਣ ਨੂੰ ਮਿਲਦੇ ਹਨ। ਡਾ. ਤਾਰਨ ਸਿੰਘ ਕਾਵਿ-ਰੂਪਾਂ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਪ੍ਰਬੰਧ ਨੂੰ ਚਾਰ ਵਰਗਾਂ ਵਿਚ ਵੰਡ ਕੇ ਅਧਿਐਨ ਕਰਦੇ ਹਨ:-

(੧) ਸ਼ਬਦ (ਕਲਪਨਾ ਦਾ ਸਮਾਨ ਰੂਪ, Imagination)
(੨) ਰਸ (ਭਾਵਕਤਾ ਦਾ ਸਮਾਨ ਰੂਪ, Emotion)
(੩) ਰੂਪ (ਕਾਵਿ-ਰੂਪ ਦਾ ਸਮਾਨ ਰੂਪ, Forms of Poetry)
(੪) ਰਾਗ (ਛੰਦਾਬੰਦੀ ਦਾ ਸਮਾਨ ਰੂਪ, Prosody)[੧]

ਲੋਕ ਕਾਵਿ-ਰੂਪ, ਲੋਕ ਮਨ ਦੇ ਵਧੇਰੇ ਨੇੜੇ ਵਿਚਰਦੇ ਹਨ ਅਤੇ ਪ੍ਰਭਾਵ ਉਸਾਰੂ ਹੁੰਦੇ ਹਨ। ਲੋਕ ਕਾਵਿ-ਰੂਪਾਂ ਘੋੜੀਆਂ, ਅਲਾਹੁਣੀਆਂ, ਸੋਲਹੇ, ਲਾਵਾਂ, ਪਹਿਰੇ, ਵਣਜਾਰਾ ਆਦਿ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਤਿਕਾਰਤ ਸਥਾਨ ਪ੍ਰਾਪਤ ਹੈ। ਗੁਰਬਾਣੀ ਵਿਚ ਪ੍ਰਚਲਿਤ ਕਾਵਿ-ਰੂਪਾਂ ਦਾ ਪ੍ਰਯੋਗ ਹੂ-ਬ-ਹੂ ਨਹੀਂ ਹੋਇਆ,ਰੂਪਾਂਤਰਣ ਵਿਧੀ ਰਾਹੀਂ ਵਿਸ਼ੇਸ਼ ਫੇਰ-ਬਦਲ ਨਾਲ ਹੋਇਆ ਹੈ।

**ਸਲੋਕ ਦਾ ਸ਼ਾਬਦਿਕ ਅਰਥ:**

'ਨਾਲੰਦਾ ਵਿਸ਼ਾਲ ਸ਼ਬਦ ਸਾਗਰ' ਦੇ ਅਨੁਸਾਰ: ਸਲੋਕ ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ, ਜਿਸ ਦੇ ਅਰਥ ਹਨ, ਉਸਤਤੀ, ਪ੍ਰਸੰਸਾ, ਨਾਮ, ਕੀਰਤੀ ਜਾਂ ਅਨੁਸ਼ਟੁਪ ਛੰਦ।[੨]

ਤਾਰਾ ਸਿੰਘ ਨਰੋਤਮ ਸਲੋਕ ਦੇ ਅਰਥ ਦੱਸਦੇ ਹਨ: "ਸੰ. ਚਾਰ ਮੁਕ੍ਤੀਓਂ ਮੇਂ

*ਰੀਸਰਚ ਸਕਾਲਰ, ਸਿੱਖ ਇਤਿਹਾਸ ਰੀਸਰਚ ਬੋਰਡ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ. +੯੧੯੯੧੪੯-੫੧੫੧੩

ਏਕ ਮੁਕ੍ਤੀ, ਜੈਸੇ-ਅੰਤੇ ਮੁਕਤਿ ਸਲੋਕ। ਅਰਥ ਹਨ-ਯਸ। ਜੈਸੇ-ਭਗਤੋਂ ਕਾ ਬਡਾ ਸਲੋਕ ਹੈ ਭਾਵ ਬਡਾ ਜਸ ਹੈ। ਛੰਦ ਮਾਤ੍ਰ।"[੩]

ਉਪਰੋਕਤ ਵਿਦਵਾਨਾਂ ਅਨੁਸਾਰ ਸਲੋਕ ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ ਅਤੇ ਜਿਸ ਦਾ ਅਰਥ— ਜਸ, ਵਡਿਆਈ, ਉਸਤਤਿ ਹੈ। ਡਾ. ਸੁਖਦੇਵ ਸਿੰਘ ਸਲੋਕ ਨੂੰ ਇੰਵ ਪ੍ਰਭਾਸ਼ਿਤ ਕਰਦੇ ਹਨ— ਸਲੋਕ ਅਨੁਸ਼ਟੁਪ ਤੋਂ ਕਾਵਿ-ਰੂਪ ਵਿਚ ਰੂਪਾਂਤਰਿਤ ਹੋਇਆ, ਮਹੱਤਵਪੂਰਣ ਲਘੂ-ਅਕਾਰੀ ਕਾਵਿ-ਰੂਪ ਹੈ। ਅਸਲ ਵਿਚ ਇਹ ਇਕ ਤੁਕ-ਸਮੂਹ ਹੁੰਦਾ ਹੈ, ਜਿਸ ਵਿਚ ਇੱਕੋ ਭਾਵ ਅਥਵਾ ਵਿਚਾਰ ਦੀ ਪ੍ਰਧਾਨਤਾ ਰਹਿੰਦੀ ਹੈ।[੪]

ਸਲੋਕ ਨੂੰ ਇੰਵ ਪਰਿਭਾਸ਼ਤ ਕੀਤਾ ਜਾ ਸਕਦਾ ਹੈ, ਸਲੋਕ ਉਹ ਲਘੂ ਆਕਾਰੀ ਰਚਨਾ (ਤੁਕ ਸਮੂਹ) ਹੈ, ਜਿਸ ਵਿਚ ਭਾਵ ਨੂੰ ਸੰਕੋਚ ਕੇ, ਸੰਖੇਪ ਰੂਪ ਵਿਚ ਦਰਸਾਇਆ ਜਾਂਦਾ ਹੈ। ਭਾਰਤੀ ਪਰੰਪਰਾ ਵਿਚ ਸਲੋਕ ਕਈ ਸੰਦਰਭਾਂ ਵਿਚ ਪ੍ਰਸੰਸਾ ਕਰਨ ਲਈ ਅਤੇ ਕਈ ਵਾਰ ਨਾਂਹਵਾਚਕ ਅਰਥਾਂ ਵਿਚ ਵੀ ਮਾਧਿਅਮ ਬਣਦਾ ਰਿਹਾ ਹੈ।

ਗੁਰਬਾਣੀ ਵਿਚ ਦਰਜ ਸਲੋਕ ਇਕ ਤਰ੍ਹਾਂ ਨਾਲ ਤੁਕ ਸਮੂਹ ਹੈ, ਜਿਸ ਵਿਚ ਇੱਕੋ ਭਾਵ (ਵਿਚਾਰ) ਦੀ ਪ੍ਰਮੁੱਖਤਾ ਰਹਿੰਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਲੋਕ ਤਿੰਨ ਤਰ੍ਹਾਂ ਦੇ ਲਗਾਮਾਤਰਾ ਭੇਦ ਨਾਲ ਪ੍ਰਯੋਗ ਹੋਇਆ ਹੈ: ਸਲੋਕ, ਸਲੋਕੁ, ਸਲੋਕਾ। ਸਲੋਕ ਅਤੇ ਸਲੋਕੁ ਪਦ ਦੀ ਵਰਤੋਂ ਸਿਫ਼ਤ-ਸਲਾਹ ਦੇ ਅਰਥਾਂ ਵਿਚ ਅਤੇ ਸਲੋਕਾ ਪਦ ਦੀ ਵਰਤੋਂ ਬਹੁਵਚਨ ਦੇ ਰੂਪ ਵਿਚ ਹੋਈ ਹੈ। ਸੁਖਮਨੀ ਸਾਹਿਬ ਬਾਣੀ ਵਿਚ ਅਤੇ ਸਹਸਕ੍ਰਿਤ ਸਲੋਕਾਂ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਲੋਕ ਸ਼ਬਦ ਦੀ ਵਰਤੋਂ ਕੀਤੀ ਹੈ। *ਉਤਮ ਸਲੋਕ ਸਾਧ ਕੇ ਬਚਨ* ਭਾਵ ਕਿ ਸਾਧ (ਸੰਤ) ਕੇ ਬਚਨ (ਬੋਲ) ਉੱਤਮ (ਉੱਚੇ) ਸਲੋਕ (ਉਸਤਤਿ ਭਰੇ ਸ਼ਬਦ) ਹਨ। ਸੋ ਸੰਤਾਂ, ਮਹਾਂਪੁਰਸ਼ਾਂ ਦੇ ਉੱਤਮਤਾ (ਉਸਤਤਿ) ਵਾਲੇ ਬੋਲ ਸਲੋਕ ਹਨ। ਸਹਸਕ੍ਰਿਤ ਦੇ ੩੨ਵੇਂ ਸਲੋਕ ਵਿਚ ਵੀ ਸ੍ਰੀ ਗੁਰੂ ਅਰਜਨ ਦੇਵ ਜੀ ਸਲੋਕ ਸ਼ਬਦ ਦੀ ਵਰਤੋਂ ਸਿਫ਼ਤ-ਸਲਾਹ ਦੇ ਅਰਥਾਂ ਵਿਚ ਕਰਦੇ ਹਨ:

*ਜੀਹ ਭਣਿ ਜੋ ਉਤਮ ਸਲੋਕ ਉਧਰਣੰ ਨੈਨ ਨੰਦਨੀ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੫੬)*

ਸ੍ਰੀ ਗੁਰੂ ਨਾਨਕ ਦੇਵ ਜੀ ਆਸਾ ਕੀ ਵਾਰ ਦੇ ਸਲੋਕ ਵਿਚ ਸਲੋਕ ਪਦ ਦੀ ਵਰਤੋਂ ਸਿਫ਼ਤ-ਸਲਾਹ ਦੇ ਪ੍ਰਸੰਗ ਵਿਚ ਇੰਵ ਕਰਦੇ ਹਨ: *ਸੁਚਾ ਹੋਇ ਕੈ ਜੇਵਿਆ ਲਗਾ ਪੜਣਿ ਸਲੋਕੁ ॥*

ਆਸਾ ਕੀ ਵਾਰ ਦੇ ਸਿਰਲੇਖ "*ਆਸਾ ਮਹਲਾ ੧॥ ਵਾਰ ਸਲੋਕਾ ਨਾਲਿ ਸਲੋਕ ਭੀ ਮਹਲੇ ਪਹਿਲੇ ਕੇ ਲਿਖੇ ਟੁੰਡੇ ਅਸ ਰਾਜੈ ਕੀ ਧੁਨੀ॥*" ਵਿਚ ਸਲੋਕਾ ਪਦ ਦੀ ਵਰਤੋਂ ਬਹੁਵਚਨ ਵਜੋਂ ਹੋਈ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਲੋਕ ਕਾਵਿ-ਰੂਪ ਅਰੰਭਤਾ ਤੋਂ ਲੈ ਕੇ ਅਖੀਰ

ਤਕ ਸੁਭਾਇਮਾਨ ਹੈ। ਜੋ ਕਿ ਸਲੋਕ, ਦੋਹਾ, ਦੋਹਰਾ ਅਤੇ ਡਖਣੇ ਦੇ ਰੂਪ ਵਿਚ ਵੀ ਹੈ। ਸਲੋਕ ਬਾਣੀਕਾਰ ਭਾਰਤੀ ਕਾਵਿ ਸ਼ਾਸਤਰ ਅਤੇ ਛੰਦ ਵਿਧਾਨ ਦੇ ਨੇਮਾਂ ਦੀ ਪਾਕੀਜ਼ਗੀ ਤੋਂ ਨਿਰਪੇਖ ਹਨ।

**ਸਲੋਕਾਂ ਦੀ ਗਿਣਤੀ, ਸਰੂਪ ਅਤੇ ਆਕਾਰ :** ਕੇਵਲ ਸਲੋਕਾਂ ਦੀ ਰਚਨਾ ਕਰਨਾ, ਸ੍ਰੀ ਗੁਰੂ ਅੰਗਦ ਦੇਵ ਜੀ ਦੀ ਬਾਣੀ ਦੀ ਵਿਸ਼ੇਸ ਵਿਲੱਖਣਤਾ ਹੋ ਨਿਬੜਦੀ ਹੈ। ਗੁਰੂ ਜੀ ਨੇ ੬੩ ਸਲੋਕ ਰਚੇ ਹਨ। ਸਲੋਕ ਰਚਨਾ ਕਰਨ ਦੇ ਨਾਲ-ਨਾਲ ਉਨ੍ਹਾਂ ਨੇ ਸਿੱਖ ਧਰਮ ਦੇ ਪ੍ਰਚਾਰ-ਪ੍ਰਸਾਰ ਲਈ ਕਈ ਮਹੱਤਵਪੂਰਨ ਕਾਰਜ ਕੀਤੇ। ਆਪ ਜੀ ਦੁਆਰਾ ਰਚਿਤ ਸਲੋਕ ਨੌਂ ਵਾਰਾਂ ਦੇ ਨਾਲ ਦਰਜ ਹਨ। ਜਿਨ੍ਹਾਂ ਦਾ ਵੇਰਵਾ ਰਾਗ ਕ੍ਰਮ ਅਨੁਸਾਰ ਨਿਮਨਅੰਕਿਤ ਸਾਰਣੀ ਵਿਚ ਦਿੱਤਾ ਗਿਆ ਹੈ:

| ਲੜੀ ਨੰ: | ਬਾਣੀ / ਵਾਰ ਦਾ ਨਾਂ | ਬਾਣੀਕਾਰ/ਵਾਰਕਾਰ ਦਾ ਨਾਂ | ਸਲੋਕ ਗਿਣਤੀ ਸ੍ਰੀ ਗੁਰੂ ਅੰਗਦ ਦੇਵ ਜੀ |
|---|---|---|---|
| ੧. | ਸਿਰੀਰਾਗ ਕੀ ਵਾਰ | ਸ੍ਰੀ ਗੁਰੂ ਰਾਮਦਾਸ ਜੀ | ੨ |
| ੨. | ਵਾਰ ਮਾਝ ਕੀ | ਸ੍ਰੀ ਗੁਰੂ ਨਾਨਕ ਦੇਵ ਜੀ | ੧੨ |
| ੩. | ਆਸਾ ਕੀ ਵਾਰ | ਸ੍ਰੀ ਗੁਰੂ ਨਾਨਕ ਦੇਵ ਜੀ | ੧੫ |
| ੪. | ਸੋਰਠਿ ਵਾਰ | ਸ੍ਰੀ ਗੁਰੂ ਰਾਮਦਾਸ ਜੀ | ੧ |
| ੫. | ਵਾਰ ਸੂਹੀ ਕੀ | ਸ੍ਰੀ ਗੁਰੂ ਅਮਰਦਾਸ ਜੀ | ੧੧ |
| ੬. | ਰਾਮਕਲੀ ਕੀ ਵਾਰ | ਸ੍ਰੀ ਗੁਰੂ ਅਮਰਦਾਸ ਜੀ | ੭ |
| ੭. | ਮਾਰੂ ਕੀ ਵਾਰ | ਸ੍ਰੀ ਗੁਰੂ ਅਮਰਦਾਸ ਜੀ | ੧ |
| ੮. | ਸਾਰੰਗ ਕੀ ਵਾਰ | ਸ੍ਰੀ ਗੁਰੂ ਰਾਮਦਾਸ ਜੀ | ੯ |
| ੯. | ਵਾਰ ਮਲਾਰ ਕੀ | ਸ੍ਰੀ ਗੁਰੂ ਨਾਨਕ ਦੇਵ ਜੀ | ੫ |
|  | **ਕੁੱਲ ਸਲੋਕ** |  | **੬੩** |

ਉਪਰੋਕਤ ਅਨੁਸਾਰ ਸੰਪੂਰਨ ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਕ ਥਾਂ 'ਤੇ ਦਰਜ ਨਹੀਂ ਸਗੋਂ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਵੇਲੇ ਵਾਰਾਂ ਨਾਲ ਵਿਸ਼ੇ, ਭਾਸ਼ਾ, ਕਾਵਿ-ਰੂਪਕ ਪੱਖ ਅਤੇ ਸੰਪਾਦਕੀ ਵਿਧਾਨ ਆਦਿ ਅਨੁਸਾਰ ਦਰਜ ਕੀਤੇ ਗਏ ਹਨ। ਵਾਰਾਂ ਦੀਆਂ ਪਉੜੀਆਂ ਇਕ ਗੁਰੂ ਜੀ ਦੀ ਰਚਨਾ ਹਨ ਅਤੇ ਸਲੋਕ ਦੂਜੇ ਗੁਰੂ ਸਾਹਿਬਾਨ ਦੇ ਨਾਲ ਅੰਕਿਤ ਕੀਤੇ ਗਏ ਹਨ। ਪਉੜੀਆਂ ਦਾ ਕਰਤਾ, ਵਾਰ ਦਾ ਕਰਤਾ ਹੈ ਪਰ ਪੰਜਵੇਂ ਪਾਤਸ਼ਾਹ ਨੇ ਸਲੋਕਾਂ ਸਮੇਤ ਵੀ ਵਾਰਾਂ ਦੀ ਰਚਨਾ ਕੀਤੀ ਹੈ।

ਸ੍ਰੀ ਗੁਰੂ ਅੰਗਦ ਦੇਵ ਜੀ ਰਚਿਤ ਸਲੋਕ ਪਿੰਗਲ ਦੇ ਨਿਯਮਾਂ ਦੀ ਮੁਥਾਜੀ ਨਹੀਂ ਝੱਲਦੇ ਸਗੋਂ ਆਕਾਰਗਤ ਬੰਧਨਾਂ ਆਦਿ ਦਾ ਭੰਜਨ ਕਰਦੇ ਹੋਏ, ੨ ਤੁਕਾਂ ਤੋਂ ਲੈ ਕੇ ੧੨ ਤੁਕਾਂ ਵਾਲੇ ਹਨ। ਡਾ. ਤਾਰਨ ਸਿੰਘ ਸ੍ਰੀ ਗੁਰੂ ਅੰਗਦ ਦੇਵ ਜੀ ਦੁਆਰਾ ਰਚਿਤ

ਸਲੋਕਾਂ ਬਾਰੇ ਲਿਖਦੇ ਹਨ ਕਿ:

ਸ੍ਰੀ ਗੁਰੂ ਅੰਗਦ ਦੇਵ ਦੇ ਸਲੋਕਾਂ ਦਾ ਆਪਣਾ ਰੰਗ ਹੈ, ਮੌਲਿਕਤਾ ਹੈ, ਉਹ ਪੂਰਨ ਅਧਿਕਾਰ ਸਹਿਤ ਉਚਾਰਨ ਹੋਏ ਹਨ, ਪਰ ਉਨ੍ਹਾਂ ਦੀ ਦੁਨੀਆ ਬਾਬੇ ਨਾਨਕ (ਸ੍ਰੀ ਗੁਰੂ ਨਾਨਕ ਦੇਵ ਜੀ) ਦੀ ਦੁਨੀਆਂ ਹੀ ਹੈ। ਬਰੀਕ ਵੇਰਵੇ ਵਿਚ ਤੇ ਉਨ੍ਹਾਂ ਦੇ ਮਜ਼ਮੂਨ ਵਿਸ਼ਲੇਸ਼ਣਾਤਮਕ ਤੇ ਵਿਆਖਿਆਮਈ ਹਨ ਪਰ ਅਸਲ ਵਿਚ ਉਹ ਬਾਬੇ ਦੀ ਹੀ ਆਵਾਜ਼ ਹਨ, ਉਸੇ ਦਾ ਨਾਦ ਹਨ, ਉਸੇ ਦੇ ਗੀਅ ਰਸ ਵਿਚ ਹਨ। ਗੁਰੂ ਅੰਗਦ (ਸ੍ਰੀ ਗੁਰੂ ਅੰਗਦ ਦੇਵ ਜੀ) ਦੀ ਪ੍ਰਤਿਭਾ ਨਾਨਕ-ਜੋਤਿ ਦੇ ਚਾਨਣ ਵਿਚ ਸਦਾ ਤੁਰਦੀ ਰਹੀ।[੫]

**ਸਲੋਕਾਂ ਦੀ ਕਾਵਿ ਵਿਸ਼ੇਸ਼ਤਾ:** ਸ੍ਰੀ ਗੁਰੂ ਅੰਗਦ ਦੇਵ ਜੀ ਦੇ ਵਾਰ ਆਸਾ, ਵਾਰ ਮਾਝ ਵਿਚ ਦਰਜ ਸਲੋਕਾਂ ਦਾ ਸ੍ਰੀ ਗੁਰੂ ਨਾਨਕ ਦੇਵ ਜੀ ਰਚਿਤ ਸਲੋਕਾਂ ਨਾਲ ਪਰਸਪਰ ਸੰਬੰਧ ਦ੍ਰਿਸ਼ਟੀਗੋਚਰ ਹੁੰਦਾ ਹੈ। ਜਿਸ ਦਾ ਵਿਸਤ੍ਰਿਤ ਵਿਸ਼ਲੇਸ਼ਣ ਪੁਸਤਕ 'ਗੁਰੂ ਅੰਗਦ ਦੇਵ ਜੀ' ਵਿਚ ਡਾ. ਤਾਰਨ ਸਿੰਘ ਜੀ ਨੇ ਕੀਤਾ ਹੈ, ਉਦਾਹਰਣ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਰਚਿਤ ਸਲੋਕ:

*ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ॥*
*ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੬੨)*

ਸ੍ਰੀ ਗੁਰੂ ਅੰਗਦ ਦੇਵ ਜੀ ਦੁਆਰਾ ਰਚਿਤ ਸਲੋਕਾਂ ਵਿਚ ਵੀ ਇਸੇ ਸਿਧਾਂਤ ਨੂੰ ਹੋਰ ਦ੍ਰਿੜ੍ਹ ਕੀਤਾ ਗਿਆ ਹੈ:

*ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥*
*ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੪੬੩)*

ਉਪਰੋਕਤ ਦੋਹਾਂ ਸਲੋਕਾਂ ਵਿਚ ਸਰਲ, ਸੁਖੈਨ ਸ਼ਬਦਾਵਲੀ ਵਿਚ ਇੱਕੋ ਹੀ ਗੁਰਮਤਿ ਸਿਧਾਂਤ 'ਗੁਰੂ ਦੀ ਮਹੱਤਤਾ' ਨੂੰ ਵਿਅਕਤ ਕੀਤਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਅੰਗਦ ਦੇਵ ਜੀ ਰਚਿਤ ਸਲੋਕਾਂ ਵਿਚ ਦੂਜੀ ਵਿਲੱਖਣਤਾ ਇਹ ਵੀ ਦ੍ਰਿਸ਼ਟੀਗੋਚਰ ਹੁੰਦੀ ਹੈ। '*ਪਵਣ ਗੁਰੂ ਪਾਣੀ ਪਿਤਾ...॥*' ਵਾਲਾ ਜਪੁ ਜੀ ਬਾਣੀ ਦਾ ਅਖੀਰਲਾ ਸਲੋਕ, ਕੁਝ ਕੁ ਵਰਣਾਂ ਅਤੇ ਮਾਤਾਰਵਾਂ ਦੇ ਭੇਦ ਨਾਲ ਮਾਝ ਕੀ ਵਾਰ ਵਿਚ ਮ: ਦੂਜਾ ਦੇ ਸਿਰਲੇਖ ਹੇਠ ਅੰਕਿਤ ਹੈ। ਇਸੇ ਤਰ੍ਹਾਂ ਆਸਾ ਕੀ ਵਾਰ ਵਿਚ ਦਰਜ '*ਜੋਗ ਸਬਦੰ ਗਿਆਨ ਸਬਦੰ...* ਅਤੇ *ਏਕ ਕ੍ਰਿਸਨੰ ਸਰਬ ਦੇਵਾ...॥*' ਸਲੋਕ ਮ: ਦੂਜਾ ਦੇ ਸਲੋਕ ਸਹਸਕ੍ਰਿਤੀ ਸਲੋਕਾਂ ਵਿਚ ਕੁਝ ਕੁ ਸਬਦਾਂ ਅਤੇ ਮਾਤਰਾਵਾਂ ਦੇ ਅੰਤਰ ਨਾਲ ਮਹਲਾ ਪਹਿਲੇ ਦੇ ਹਨ।

ਸਲੋਕਾਂ ਦਾ ਅਧਿਐਨ ਕਰਨ 'ਤੇ ਇਕ ਇਹ ਵਿਲੱਖਣਤਾ ਰੂਪਮਾਨ ਹੁੰਦੀ ਹੈ ਕਿ ਵਿਰੋਧੀ ਭਾਵ ਵਾਲੇ ਦੋ ਪਰਿਪੇਖਾਂ ਦਾ ਟਾਕਰਾ ਕੀਤਾ ਗਿਆ ਹੈ। ਇਸ ਟਾਕਰੇ ਦੀਆਂ ਕਈ ਉਦਾਹਰਨਾਂ ਮਿਲਦੀਆਂ ਹਨ, ਜਿਵੇਂ: ਦੁੱਖ-ਸੁੱਖ, ਮਿਲਾਪ-ਵਿਛੋੜਾ, ਗੁਰਮੁਖ-ਮਨਮੁਖ, ਧਰਮ-ਪਾਪ ਆਦਿ ਉਦਾਹਰਨ ਲਈ ਹੇਠਾਂ ਦਿੱਤੇ ਸਲੋਕ ਵਿਚ

ਦੁਖ-ਸੁਖ ਦੇ ਵਿਰੋਧੀ ਭਾਵਾਂ ਦਾ ਟਾਕਰਾ ਹੈ:

*ਜਾਂ ਸੁਖੁ ਤਾ ਸਹੁ ਰਾਵਿਓ ਦੁਖਿ ਭੀ ਸੰਮ੍ਾਲਿਓਇ॥*
*ਨਾਨਕੁ ਕਹੈ ਸਿਆਣੀਏ ਇਉ ਕੰਤ ਮਿਲਾਵਾ ਹੋਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੯੨)*

ਦੂਜੇ ਪਾਤਸ਼ਾਹ ਦੇ ਸਲੋਕ ਕਾਵਿ ਕਲਾ, ਸ਼ੈਲੀ, ਪ੍ਰਤੀਕ, ਬਿੰਬ ਅਤੇ ਭਾਸ਼ਾਈ ਪੱਖੋਂ ਵਿਸ਼ੇਸ਼ਤਾ ਦੇ ਧਾਰਨੀ ਹਨ। ਸਲੋਕਾਂ ਦੀ ਸ਼ੈਲੀ ਰਮਜ਼, ਗੁਹਜ ਭਰਪੂਰ, ਦਲੀਲਯੁਕਤ ਅਤੇ ਗੰਭੀਰ ਹੈ।

ਭਾਸ਼ਾਈ ਪੱਖੋਂ ਆਮ ਜਨ-ਜੀਵਨ ਵਿੱਚੋਂ ਸ਼ਬਦਾਵਲੀ ਦੀ ਵਰਤੋਂ ਕੀਤੀ ਹੈ, ਜਿਵੇਂ: ਜੀਵਨ, ਸੰਸਾਰ, ਮੌਤ, ਖੇਲ ਕੰਤ ਆਦਿ। ਭਾਸ਼ਾ ਅਤੇ ਬੋਲੀ ਸਰਲ, ਸਪੱਸ਼ਟ ਹੁੰਦੇ ਹੋਏ, ਤਰਕਮਈ ਅਤੇ ਗੰਭੀਰ ਹੈ। ਸਹਸਕ੍ਰਿਤ, ਸਾਧ ਭਾਸ਼ਾ ਅਤੇ ਪੰਜਾਬੀ ਭਾਸ਼ਾ ਵਰਤੀ ਗਈ ਹੈ। ਡਾ. ਰਤਨ ਸਿੰਘ ਜੱਗੀ ਸਲੋਕਾਂ ਦੀ ਭਾਸ਼ਾ ਪ੍ਰਥਾਇ ਲਿਖਦੇ ਹਨ ਕਿ— "ਆਪ ਨੇ ਅਰਬੀ, ਫ਼ਾਰਸੀ ਦੇ ਬਹੁਤ ਘੱਟ ਸ਼ਬਦ ਵਰਤੇ ਹਨ ਅਤੇ ਜੋ ਵਰਤੇ ਹਨ, ਉਹ ਪੰਜਾਬੀ ਮੁਹਾਂਦਰੇ ਅਨੁਸਾਰ ਢਲੇ ਹੋਏ ਹਨ। ਕਿਤੇ-ਕਿਤੇ ਲਹਿੰਦੀ ਦੇ ਸ਼ਬਦ ਵੀ ਮਿਲਦੇ ਹਨ।"[੬]

ਸਲੋਕਾਂ ਵਿਚ ਗੁਰੂ ਸਾਹਿਬ ਨੇ ਗੁਰਮਤਿ ਸਿਧਾਂਤਾਂ, ਮਨੁੱਖੀ ਆਦਰਸ਼ਾਂ ਅਤੇ ਵੱਖ-ਵੱਖ ਵਿਸ਼ਿਆਂ ਨੂੰ ਪ੍ਰਤੀਕਾਂ, ਬਿੰਬਾਂ, ਚਿੰਨ੍ਹਾਂ ਰਾਹੀਂ ਵਿਅਕਤ ਕੀਤਾ ਹੈ। ਵਾਰ ਸਾਰੰਗ ਦਾ ਇਹ ਸਲੋਕ:

*ਗੁਰੁ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ॥*
*ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ ਅਵਰ ਨ ਕੁੰਜੀ ਹਾਥਿ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੨੩੭)*

ਇਹ ਸਲੋਕ ਰੂਪਕ ਬਿੰਬ ਦੀ ਉੱਤਮ ਮਿਸਾਲ ਹੈ। ਇਸ ਵਿਚ ਗੁਰੂ ਲਈ 'ਕੁੰਜੀ' ਦਾ ਮਾਇਆ ਲਈ 'ਨਿਵਲ' (ਜੰਦਰੇ) ਦਾ, ਮਨ ਲਈ 'ਕੋਠੇ' ਅਤੇ ਤਨ ਲਈ 'ਛਤ' ਦੇ ਪ੍ਰਤੀਕ ਵਰਤੇ ਗਏ ਹਨ। ਕੋਠੇ ਦੇ ਤਾਕਾਂ ਨੂੰ ਮਾਇਆ ਦੀ ਪਾਹ ਦਾ ਜੰਦਰਾ ਵਜਾ ਹੋਇਆ ਹੈ। ਗੁਰੂ ਉਸ ਮਾਇਆ ਦੇ ਤਾਕਾਂ ਨੂੰ ਖੋਲਣ ਲਈ ਕੁੰਜੀ ਹੈ। ਇਸੇ ਤਰ੍ਹਾਂ '*ਪਉਣੁ ਗੁਰੂ ਪਾਣੀ ਪਿਤਾ...॥*' ਵਾਲਾ ਸਲੋਕ ਰੂਪਕ ਦੇ ਨਾਲ-ਨਾਲ ਬਿੰਬ ਸਿਰਜਣਾ ਦੀ ਵਿਸ਼ੇਸ਼ ਮਿਸਾਲ ਹੈ। ਸਲੋਕਾਂ ਵਿਚ ਰਹੱਸਵਾਦੀ ਪ੍ਰਤੀਕ ਆਮ ਵਰਤੇ ਗਏ ਹਨ। ਗਿਆਨ ਇੰਦਰੀਆਂ ਦੀ ਪ੍ਰਤੀਕਾਂ ਵਜੋਂ ਵਰਤੋਂ ਕਰਕੇ ਅੰਤਰਮੁਖੀ ਗਿਆਨ ਅਤੇ ਹੁਕਮ ਦੀ ਪਾਲਣਾ ਕਰਨ ਦੀ ਵਿਆਖਿਆ ਹੇਠ ਲਿਖੇ ਸਲੋਕ ਵਿਚ ਬੜੇ ਵਿਸਮਾਦਮਈ ਢੰਗ ਨਾਲ ਕੀਤੀ ਗਈ ਹੈ:

*ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ॥*
*ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ॥*
*ਜੀਭੈ ਬਾਝਹੁ ਬੋਲਣਾ ਇਉ ਜੀਵਤ ਮਰਣਾ॥*
*ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੯)*

ਕਈ ਹੋਰ ਪ੍ਰਤੀਕ ਸ਼ਾਹ, ਚਾਕਰ, ਫਕੀਰ, ਰਾਤ, ਵਣਜਾਰਾ, ਖਸਮ, ਬਿਖ ਆਦਿ ਵਰਤੇ ਹਨ। ਜਿਨ੍ਹਾਂ ਦਾ ਸੰਕੇਤਕ ਉਦੇਸ਼ ਮਨੁੱਖ ਨੂੰ ਦੁਨਿਆਵੀਂ ਕਾਰਜਾਂ ਤੋਂ ਪਰ੍ਹੇ ਕਰ ਕੇ ਅਕਾਲ ਦੇ ਸਕਾਰਥ ਕਾਰਜਾਂ ਵੱਲ ਲਾਉਣ ਦਾ ਹੈ। ਪਾਰਲੌਕਿਕ ਭੇਦਾਂ ਦੀ ਥਾਹ ਪਾਉਣ ਲਈ ਸਲੋਕਾਂ ਵਿਚ ਬੇਸ਼ੁਮਾਰ ਅਜਿਹੀਆਂ ਸਤਰਾਂ (ਤੁਕਾਂ) ਹਨ, ਜੋ ਲੋਕ ਅਖਾਣਾਂ ਦਾ ਅਟੁੱਟ ਹਿੱਸਾ ਬਣ ਗਈਆਂ ਹਨ, ਉਦਾਹਰਣ ਲਈ:

*-ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੮੩)*

*-ਨਾਨਕ ਅੰਮ੍ਰਿਤੁ ਏਕੁ ਹੈ ਦੂਜਾ ਅੰਮ੍ਰਿਤ ਨਾਹਿ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੨੩੮)*

*-ਜਹਾ ਦਾਣੇ ਤਹਾਂ ਖਾਣੇ ਨਾਨਕਾ ਸਚੁ ਹੇ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੬੫੩)*

*-ਬਧਾ ਚਟੀ ਜੋ ਭਰੇ ਨਾ ਗੁਣੁ ਨਾ ਉਪਕਾਰੁ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੭੮੭)*

ਉਪਰੋਕਤ ਤੋਂ ਬਿਨਾਂ ਹੋਰ ਅਨੇਕਾਂ ਅਜਿਹੀ ਤੁਕਾਂ ਹਨ, ਜੋ ਲੋਕ ਅਖਾਣਾਂ ਅਤੇ ਮੁਹਾਵਰਿਆਂ ਦਾ ਦਰਜਾ ਰੱਖਦੀਆਂ ਹਨ। ਸਲੋਕਾਂ ਵਿਚ ਰਾਜਨੀਤਿਕ, ਸਮਾਜਿਕ, ਧਾਰਮਿਕ, ਨੈਤਿਕ, ਅਧਿਆਤਮਿਕ ਵਿਸ਼ਿਆਂ ਦਾ ਨਿਰੂਪਣ ਕੀਤਾ ਗਿਆ, ਜਿਨ੍ਹਾਂ ਦਾ ਵਿਸਤ੍ਰਿਤ ਵਿਸ਼ਲੇਸ਼ਣ ਵਿਸਥਾਰ ਦੀ ਸੀਮਾ ਕਾਰਨ ਨਹੀਂ ਕੀਤਾ ਗਿਆ। ਗੁਰੂ ਜੀ ਰਚਿਤ ਸਲੋਕ ਅਨੇਕਾਂ ਕਾਵਿਕ ਵਿਸ਼ੇਸ਼ਤਾਵਾਂ ਅਤੇ ਵਿਸ਼ੇ ਪੱਖ ਤੋਂ ਉੱਚ ਪਾਏ ਦੇ ਹਨ। ਜਿਨ੍ਹਾਂ ਵਿਚ ਵਿਭਿੰਨ ਪਰਿਪੇਖਾਂ, ਸਿਧਾਂਤਾਂ, ਵਿਚਾਰਾਂ ਦੀ ਰੂਪਮਾਨਤਾ ਹੈ। ਡਾ. ਤਾਰਨ ਸਿੰਘ ਅਨੁਸਾਰ, "ਇਹ ਸਲੋਕ ਗਿਣਤੀ ਵਿਚ ਥੋੜ੍ਹੇ ਹੀ ਹਨ, ਪਰ ਇਨ੍ਹਾਂ ਦੇ ਭਾਵ-ਪ੍ਰਕਾਸ਼ਨਾ ਤੇ ਕਲਾ-ਕੌਸ਼ਲਤਾ ਪੱਖ ਬੇਮਿਸਾਲ ਹਨ।"[੭]

**ਹਵਾਲੇ :**


੧. ਡਾ. ਤਾਰਨ ਸਿੰਘ, *ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਾਹਿਤਕ ਇਤਿਹਾਸ,* ਫ਼ਕੀਰ ਸਿੰਘ ਐਂਡ ਸੰਨਜ਼, ਸ੍ਰੀ ਅੰਮ੍ਰਿਤਸਰ, ੧੯੬੩,ਪੰਨਾ ੮੯.

੨. शलोक (सज्ञा पु.) (स.) १ शब्द। ध्वनि। २- पुकार। त्र्प्राहान। ३-स्तुत। प्रशंसा। ४- नामु कीर्ति। ५. त्र्प्रानुष्टुपछन्द। ६. संस्कुत का कोईी पथ। (श्री नवलजी, (संपा.) *नालन्दा विशाल शब्द सागर,* निउ इम्मपीरीअल बुक डिपू, दि्ली मितीहीण, पंना १३६८.

੩. ਤਾਰਾ ਸਿੰਘ ਨਰੋਤਮ, *ਗੁਰੂ ਗਿਰਾਰਥ ਕੋਸ਼,* ਜਿਲਦ-੧,ਪੰਜਾਬੀ ਯੂਨੀਵਰਸਿਟੀ, ਪਟਿਆਲਾ, ੨੦੧੦,ਪੰਨਾ ੮੨.

੪. ਡਾ. ਸੁਖਦੇਵ ਸਿੰਘ, *ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸਲੋਕ: ਬਹੁਪੱਖੀ ਅਧਿਐਨ,* ਰਵੀ ਸਾਹਿਤ ਪ੍ਰਕਾਸ਼ਨ, ਅੰਮ੍ਰਿਤਸਰ, ੨੦੧੩,ਪੰਨਾ ੧੭.

੫. ਡਾ. ਤਾਰਨ ਸਿੰਘ, *ਗੁਰੂ ਅੰਗਦ ਦੇਵ ਜੀ,* ਪੰਨਾ ੨੫.

੬. ਡਾ. ਰਤਨ ਸਿੰਘ ਜੱਗੀ, *ਗੁਰੂ ਗ੍ਰੰਥ ਵਿਸ਼ਵ ਕੋਸ਼ ਭਾਗ-੧,* ਪੰਨਾ ੧੦੫.

੭. ਡਾ. ਤਾਰਨ ਸਿੰਘ, *ਗੁਰੂ ਅੰਗਦ ਦੇਵ ਜੀ,* ਪੰਨਾ ੬੩.

*ਫਰਵਰੀ ੨੦੨੩ ਦਾ ਬਾਕੀ:*

# ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਚਰਨ-ਛੋਹ ਪ੍ਰਾਪਤ ਅਸਥਾਨ

*-ਡਾ. ਪਰਮਵੀਰ ਸਿੰਘ**

## ਬਠਿੰਡਾ

ਪੰਜਾਬ ਦਾ ਇਹ ਪੁਰਾਤਨ ਨਗਰ ਹੈ। ਕਿਹਾ ਜਾਂਦਾ ਹੈ ਕਿ ਭਟਨੇਰ ਦੇ ਰਾਜਾ ਭਾਟੀ ਰਾਉ ਨੇ ਇਸ ਨਗਰ ਦੀ ਸਥਾਪਨਾ ਕੀਤੀ ਸੀ। ੧੭੫੪ ਈ. ਵਿਚ ਭਾਈ ਭਗਤੂ ਦੇ ਵੰਸ਼ਜ਼ ਭਾਈ ਗੁਰਬਖ਼ਸ਼ ਅਤੇ ਬਾਬਾ ਆਲਾ ਸਿੰਘ ਨੇ ਮਿਲ ਕੇ ਇਸ ਨੂੰ ਜਿੱਤ ਲਿਆ ਸੀ। ਪਟਿਆਲਾ ਦੇ ਮਹਾਰਾਜਾ ਅਮਰ ਸਿੰਘ ਦੇ ਸਮੇਂ ਇਹ ਨਗਰ ਪਟਿਆਲਾ ਰਿਆਸਤ ਦਾ ਹਿੱਸਾ ਬਣਿਆ ਅਤੇ ਭਾਰਤ-ਪਾਕਿ ਵੰਡ ਉਪਰੰਤ ੧੯੪੮ ਈ. ਵਿਚ ਜ਼ਿਲ੍ਹੇ ਦਾ ਰੂਪ ਧਾਰਨ ਕਰ ਗਿਆ ਸੀ। ਇਸ ਜ਼ਿਲ੍ਹੇ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਇਨ੍ਹਾਂ ਚਰਨ-ਛੋਹ ਪ੍ਰਾਪਤ ਅਸਥਾਨਾਂ ਦੇ ਦਰਸ਼ਨ ਹੁੰਦੇ ਹਨ।

**ਟਾਹਲਾ ਸਾਹਿਬ:** ਤਲਵੰਡੀ ਸਾਬੋ-ਮੌੜ ਸੜਕ 'ਤੇ ਤਲਵੰਡੀ ਸਾਬੋ ਤੋਂ ਲਗ-ਪਗ ੧੬ ਕਿਲੋਮੀਟਰ ਦੀ ਦੂਰੀ 'ਤੇ ਇਹ ਪਿੰਡ ਮੌਜੂਦ ਹੈ। ਮੌੜ ਤੋਂ ਇਹ ਲਗ-ਪਗ ੬-੭ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਮੌੜ ਵਿਖੇ ਗੁਰੂ ਜੀ ਨੇ ਲਗ-ਪਗ ੪੦ ਦਿਨ ਨਿਵਾਸ ਕੀਤਾ ਸੀ ਅਤੇ ਉਹ ਇੱਥੇ ਅਕਸਰ ਆ ਜਾਂਦੇ ਸਨ। ਇਕ ਦਿਨ ਗੁਰੂ ਜੀ ਟਾਹਲੀ ਦੀ ਦਾਤਣ ਕਰ ਰਹੇ ਸਨ ਤਾਂ ਇਨ੍ਹਾਂ ਨੇ ਉਹੀ ਦਾਤਣ ਇੱਥੇ ਜ਼ਮੀਨ ਵਿਚ ਗੱਡ ਦਿੱਤੀ ਜਿਸ ਤੋਂ ਟਾਹਲੀ ਦਾ ਰੁੱਖ ਫੁੱਟ ਨਿਕਲਿਆ। ਇੱਥੇ ਪਹਿਲਾਂ ਇਕ ਛੋਟਾ ਕਮਰਾ ਹੁੰਦਾ ਸੀ ਪਰ ਮੌਜੂਦਾ ਇਮਾਰਤ ਲਗ-ਪਗ ੨੫ ਸਾਲ ਪਹਿਲਾਂ ਦੀ ਉਸਾਰੀ ਹੋਈ ਹੈ। ਟਾਹਲੀ ਦਾ ਰੁੱਖ ਹੁਣ ਨਹੀਂ ਹੈ ਪਰ ਇਸ ਦੀ ਲੱਕੜ ਦੇ ਬਣੇ ਹੋਏ ਪਾਵੇ ਸੰਭਾਲ ਕੇ ਰੱਖੇ ਹੋਏ ਹਨ। ਇਸ ਲੱਕੜ ਦੀ ਇਕ ਚੁਗਾਠ ਪੁਰਾਤਨ ਦਰਬਾਰ ਹਾਲ ਦੇ ਦਰਵਾਜ਼ੇ ਨੂੰ ਲੱਗੀ ਹੋਈ ਹੈ। ਜਿਸ ਅਸਥਾਨ 'ਤੇ ਟਾਹਲੀ ਦਾ ਰੁੱਖ ਸੀ ਉੱਥੇ ਹੁਣ ਛੋਟਾ ਨਿਸ਼ਾਨ ਸਾਹਿਬ ਲਗਾਇਆ ਹੋਇਆ ਹੈ। ਲਗ-ਪਗ ੨ ਏਕੜ ਜ਼ਮੀਨ 'ਤੇ ਦਰਬਾਰ ਹਾਲ, ਲੰਗਰ ਹਾਲ, ਸਰੋਵਰ ਆਦਿ ਬਣੇ ਹੋਏ ਹਨ। ਸਰੋਵਰ ਦੇ ਨਾਲ ਹੀ ਇਕ ਪੁਰਾਤਨ ਖੂਹ ਮੌਜੂਦ ਹੈ। ਦਰਬਾਰ ਹਾਲ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਸ੍ਰੀ ਦਸਮ ਗ੍ਰੰਥ ਜੀ ਦਾ ਪ੍ਰਕਾਸ਼ ਕੀਤਾ ਜਾਂਦਾ ਹੈ।

ਇਹ ਪਿੰਡ ਰਾਜਗੜ੍ਹ ਕੁੱਬੇ ਵਿੱਚੋਂ ਆਬਾਦ ਹੋਇਆ ਹੈ ਅਤੇ ਉੱਥੋਂ ਦਾ ਗ੍ਰੰਥੀ ਸ. ਸੁਖਦੇਵ ਸਿੰਘ ਇੱਥੇ ਸੇਵਾ ਕਰਨ ਲਈ ਆਉਂਦਾ ਹੈ। ਇਸ ਨੇ ਦੱਸਿਆ ਕਿ ਟਾਹਲਾ ਸਾਹਿਬ ਵਿਚ ਲਗ-ਪਗ ੫੦ ਘਰ ਹਨ ਅਤੇ ਇਹ ਸਾਰਾ ਪਿੰਡ ਹੀ ਪਾਠੀਆਂ ਦਾ ਹੈ। ਨੌਜਵਾਨ ਅਤੇ ਬਜ਼ੁਰਗ ਪਾਠ ਕਰਨ ਵਿਚ ਵਿਸ਼ੇਸ਼ ਰੁਚੀ ਰੱਖਦੇ ਹਨ। ਤਿੰਨ ਮੈਂਬਰੀ ਕਮੇਟੀ ਇਸ ਗੁਰਧਾਮ

*ਮੁਖੀ, ਸਿੱਖ ਵਿਸ਼ਵਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ- ੧੪੭੦੦੨; ਮੋ: +੯੧੯੮੭੨੦-੭੪੩੨੨

ਦੀ ਸੇਵਾ-ਸੰਭਾਲ ਕਰਦੀ ਹੈ। ਇਸ ਕਮੇਟੀ ਦੀ ਦੇਖ-ਰੇਖ ਅਧੀਨ ਪਿੰਡ ਦਾ ਹਰ ਇਕ ਪਰਵਾਰ ਵਾਰੀ ਸਿਰ ਇਕ ਮਹੀਨੇ ਲਈ ਇਸ ਗੁਰਧਾਮ ਦੀ ਸੇਵਾ ਕਰਦਾ ਹੈ ਅਤੇ ਨਾਲ ਹੀ ਉਸ ਮਹੀਨੇ ਵਿਚ ਹੋਣ ਵਾਲੇ ਸਾਰੇ ਖਰਚ ਦੀ ਜ਼ਿੰਮੇਵਾਰੀ ਲੈਂਦਾ ਹੈ।

**ਡਿੱਖ:** ਬਠਿੰਡਾ ਜ਼ਿਲ੍ਹੇ ਵਿਚ ਬਠਿੰਡਾ-ਬਰਨਾਲਾ ਸੜਕ 'ਤੇ ਪੈਂਦੇ ਰਾਮਪੁਰਾ ਫੂਲ ਤੋਂ ਇਹ ਪਿੰਡ ਲਗ-ਪਗ ੧੩ ਕਿਲੋਮੀਟਰ ਮੌੜ ਵਾਲੇ ਪਾਸੇ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਇਸ ਪਿੰਡ ਵਿਖੇ ਆਗਮਨ ਸੰਬੰਧੀ ਜਾਣਕਾਰੀ ਦਿੰਦੇ ਹੋਏ ਮਾਲਵਾ ਦੇਸ ਰਟਨ ਦੀ ਸਾਖੀ ਪੋਥੀ ਵਿਚ ਦੱਸਿਆ ਗਿਆ ਹੈ ਕਿ ਗੁਰੂ ਜੀ ਨੇ ਧੌਲੇ, ਸੋਹੀਵਾਲ, ਢਿਲਵਾਂ ਤੋਂ "ਅਗੇ ਡੇਰਾ ਡਿਖੀ ਕੀਤਾ। ਫਿਰ ਸਿਖ ਨੇ ਕਹਾ: ਜੀ ਡੇਰਾ ਅੰਦਰ ਨਗਰੀ ਵਿਚ ਸਾਡੇ ਘਰ ਕਰੀਏ। ਭਾਉ ਕਰਕੇ ਅੰਦਰ ਲੈ ਗਇਆ। ਉਸ ਦੇ ਉਲਾਦ ਨਹੀਂ ਸੀ। ਗੁਰੂ ਕੇ ਬਚਨ ਕਰਕੇ ਉਸ ਦੇ ਉਲਾਦ ਹੋਈ। ਗੁਰੂ ਕੇ ਬਹੁਤ ਚਿਰ ਰਖੇ। ਸਿਖ ਹੋਏ।"[੪੨] ਸਥਾਨਿਕ ਰਵਾਇਤ ਹੈ ਕਿ ਪਿੰਡ ਦੀ ਇਕ ਮਾਈ ਗੁਰੂ ਜੀ ਲਈ ਦੁੱਧ ਲੈ ਕੇ ਆਈ, ਉਸ ਦੇ ਨਾਲ ਉਸ ਦੀ ੪-੫ ਸਾਲ ਦੀ ਬੇਟੀ ਵੀ ਸੀ। ਗੁਰੂ ਜੀ ਨੇ ਕੁਝ ਮੰਗਣ ਲਈ ਕਿਹਾ ਤਾਂ ਉਸ ਨੇ ਕਿਹਾ ਕਿ ਮੇਰੇ ਘਰ ਕੋਈ ਬੇਟਾ ਨਹੀਂ ਹੈ। ਗੁਰੂ ਜੀ ਨੇ ਉਸ ਦੇ ਘਰ ਚਾਰ ਪੁੱਤਰ ਹੋਣ ਦਾ ਅਸ਼ੀਰਵਾਦ ਦਿੱਤਾ।

ਜਿਸ ਅਸਥਾਨ 'ਤੇ ਆ ਕੇ ਗੁਰੂ ਜੀ ਨੇ ਡੇਰਾ ਕੀਤਾ ਸੀ ਉੱਥੇ ਗੁਰਦੁਆਰਾ ਮੰਜੀ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ। ਸਥਾਨਿਕ ਪਰੰਪਰਾ ਦੱਸਦੀ ਹੈ ਕਿ ਇਸ ਅਸਥਾਨ 'ਤੇ ਬਾਬਾ ਕ੍ਰਿਪਾਲ ਸਿੰਘ ਜੀ ਕਿਸ਼ਨਗੜ੍ਹ ਛੰਨਾ, ਲੁਧਿਆਣਾ ਵਾਲੇ ਆਏ ਤਾਂ ਉਨ੍ਹਾਂ ਨੇ ਇਕ ਟਿੱਬੇ ਵਿੱਚੋਂ ਇੱਟਾਂ ਅਤੇ ਚੂਨੇ ਦਾ ਬਣਿਆ ਹੋਇਆ ਇਕ ਮੰਜੀ ਸਾਹਿਬ ਲੱਭਿਆ ਜਿੱਥੇ ਉਨ੍ਹਾਂ ਨੇ ੧੯੯੬ ਬਿਕ੍ਰਮੀ (ਸੰਨ ੧੯੩੯) ਨੂੰ ਨਵੇਂ ਦਰਬਾਰ ਹਾਲ ਦੀ ਉਸਾਰੀ ਕਰਵਾਈ। ਡਾ. ਫੌਜਾ ਸਿੰਘ ਦੱਸਦੇ ਹਨ ਕਿ ਇਸ ਪਿੰਡ ਵਿਚ ਗੜ੍ਹੇਮਾਰੀ ਬਹੁਤ ਹੁੰਦੀ ਸੀ ਅਤੇ ੧੯੧੭ ਈ. ਵਿਚ ਇਕ ਦਿਨ ਇੱਥੋਂ ਦਾ ਨੰਬਰਦਾਰ ਸ. ਲੀਕਲ ਸਿੰਘ ਕਿਸੇ ਕੰਮ ਮਾਨਸਾ ਗਿਆ ਹੋਇਆ ਸੀ। ਇਹ ਨਾਲ ਦੇ ਜ਼ਿੰਮੀਦਾਰਾਂ ਨਾਲ ਪਿੰਡ ਵਿਚ ਹੁੰਦੀ ਗੜ੍ਹੇਮਾਰੀ ਬਾਰੇ ਗੱਲਾਂ ਕਰ ਰਿਹਾ ਸੀ ਕਿ ਕੋਲ ਬੈਠੇ ਇਕ ਰਮਤੇ ਸਾਧੂ ਨੇ ਉਨ੍ਹਾਂ ਦੀ ਵਿਚਾਰ-ਚਰਚਾ ਸੁਣ ਕੇ ਕਿਹਾ ਕਿ ਤੁਹਾਡੇ ਪਿੰਡ ਸ੍ਰੀ ਗੁਰੂ ਤੇਗ ਬਹਾਦਰ ਜੀ ਆਏ ਸਨ, ਤੁਸੀਂ ਉਨ੍ਹਾਂ ਦੀ ਮੰਜੀ ਸਾਹਿਬ ਆਬਾਦ ਨਹੀਂ ਕੀਤੀ ਇਸੇ ਲਈ ਗੜ੍ਹੇਮਾਰੀ ਹੁੰਦੀ ਹੈ। ਰਮਤੇ ਸਾਧੂ ਦੀ ਦੱਸੀ ਹੋਈ ਨਿਸ਼ਾਨੀ 'ਤੇ ਪਿੰਡ ਵਾਸੀਆਂ ਨੇ ਟਿੱਬੇ ਦਾ ਰੇਤਾ ਹਟਾਉਣ ਦਾ ਯਤਨ ਕੀਤਾ ਤਾਂ ਹੇਠੋਂ ਪੁਰਾਤਨ ਮੰਜੀ ਸਾਹਿਬ ਪ੍ਰਗਟ ਹੋ ਗਿਆ। ਪਿੰਡ ਵਾਲਿਆਂ ਨੇ ਨਵੇਂ ਦਰਬਾਰ ਸਾਹਿਬ ਦੀ ਉਸਾਰੀ ਕਰਵਾਈ ਸੀ।[੪੩]

ਗੁਰਦੁਆਰਾ ਸਾਹਿਬ ਦੀ ਮੌਜੂਦਾ ਇਮਾਰਤ ਦੀ ਸੇਵਾ ਬਾਬਾ ਗੁਰਦਿਆਲ ਸਿੰਘ ਨੇ ੨੦੦੧ ਈ. ਵਿਚ ਕਰਵਾਈ ਸੀ। ਦਰਬਾਰ ਹਾਲ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਅਸਥਾਨ ਦੇ ਹੇਠਾਂ ਪੁਰਾਤਨ ਮੰਜੀ ਸਾਹਿਬ ਨੂੰ ਟਾਈਲਾਂ ਅਤੇ ਸੰਗਮਰਮਰ

ਲਗਾ ਨਵੀਂ ਦਿੱਖ ਪ੍ਰਦਾਨ ਕੀਤੀ ਗਈ ਹੈ। ਲਗ-ਪਗ ੩ ਏਕੜ ਜ਼ਮੀਨ 'ਤੇ ਦਰਬਾਰ ਹਾਲ, ਲੰਗਰ ਹਾਲ, ਅਜਾਇਬ ਘਰ ਆਦਿ ਬਣੇ ਹੋਏ ਹਨ। ਇਸ ਤੋਂ ਇਲਾਵਾ ੯ ਏਕੜ ਵਾਹੀ ਯੋਗ ਜ਼ਮੀਨ ਗੁਰਦੁਆਰਾ ਸਾਹਿਬ ਦੇ ਨਾਂ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਇਕ ਸਥਾਨਕ ਕਮੇਟੀ ਰਾਹੀਂ ਇਸ ਗੁਰਧਾਮ ਦਾ ਪ੍ਰਬੰਧ ਕੀਤਾ ਜਾਂਦਾ ਹੈ।

**ਢੱਡੇ:** ਬਠਿੰਡਾ ਜ਼ਿਲ੍ਹੇ ਵਿਚ ਇਹ ਗੁਰਧਾਮ ਡਿੱਖ ਤੋਂ ਲਗ-ਪਗ ੪ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਡਿੱਖ ਤੋਂ ਮਾਈਸਰ ਖ਼ਾਨੇ ਜਾਂਦੇ ਹੋਏ ਸ੍ਰੀ ਗੁਰੂ ਤੇਗ ਬਹਾਦਰ ਜੀ ਕੁਝ ਸਮੇਂ ਲਈ ਢੱਡੇ ਪਿੰਡ ਦੀ ਢਾਬ ਵਿਖੇ ਰੁਕੇ ਸਨ ਜਿੱਥੇ ਇਨ੍ਹਾਂ ਦੀ ਯਾਦ ਵਿਚ ਗੁਰਦੁਆਰਾ ਗੁਰੂਸਰ ਪਾਤਸਾਹੀ ਨੌਵੀਂ ਸੁਸ਼ੋਭਿਤ ਹੈ। ਗੁਰਦੁਆਰਾ ਸਾਹਿਬ ਦੀ ਪੁਰਾਤਨ ਇਮਾਰਤ ੧੯੫੩ ਵਿਚ ਉਸਾਰੀ ਗਈ ਸੀ। ਪੁਰਾਣੇ ਦਰਬਾਰ ਹਾਲ ਦੇ ਨੇੜੇ ਹੀ ਮੌਜੂਦਾ ਇਮਾਰਤ ਬਾਬਾ ਕਸ਼ਮੀਰ ਸਿੰਘ ਜੀ ਯਮੁਨਾ ਨਗਰ ਵਾਲਿਆਂ ਨੇ ੨੦੦੪ ਈ. ਵਿਚ ਉਸਾਰੀ ਹੈ। ਇਸ ਅਸਥਾਨ 'ਤੇ ਪਿੱਪਲ, ਬੋਹੜ ਅਤੇ ਨਿੰਮ ਇਕੋ ਥਾਂ 'ਤੇ ਉੱਗੇ ਹੋਏ ਹਨ। ਦਰਬਾਰ ਹਾਲ ਸਮੇਤ ਗੁਰਦੁਆਰਾ ਸਾਹਿਬ ਦੀ ੬੪ ਕਨਾਲ ਜ਼ਮੀਨ ਹੈ। ਪੰਜ ਮੈਂਬਰੀ ਕਮੇਟੀ ਇਸ ਗੁਰਧਾਮ ਦਾ ਪ੍ਰਬੰਧ ਕਰਦੀ ਹੈ।

**ਤਲਵੰਡੀ ਸਾਬੋ:** ਬਠਿੰਡਾ ਜ਼ਿਲ੍ਹੇ ਵਿਚ ਮੌਜੂਦ ਇਸ ਨਗਰ ਨੂੰ ਦਮਦਮਾ ਸਾਹਿਬ ਵੀ ਕਹਿੰਦੇ ਹਨ। ਸਿੱਖਾਂ ਦੇ ਪੰਜਵੇਂ ਤਖ਼ਤ ਵਜੋਂ ਮਾਨਤਾ ਪ੍ਰਾਪਤ ਇਹ ਅਸਥਾਨ ਸ੍ਰੀ ਗੁਰੂ ਤੇਗ ਬਹਾਦਰ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਚਰਨ-ਛੋਹ ਪ੍ਰਾਪਤ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪੂਰਨਤਾ ਅਤੇ ਬਾਬਾ ਦੀਪ ਸਿੰਘ ਜੀ ਦੁਆਰਾ ਇੱਥੇ ਚਲਾਈ ਗਈ ਵਿੱਦਿਆ ਦੀ ਟਕਸਾਲ ਸਿੱਖ ਇਤਿਹਾਸ ਦੇ ਗੌਰਵਮਈ ਪੰਨੇ ਹਨ। ਸ੍ਰੀ ਗੁਰੂ ਤੇਗ ਬਹਾਦਰ ਜੀ ਨਾਲ ਸੰਬੰਧਿਤ ਅਸਥਾਨਾਂ ਦੀ ਸੇਵਾ-ਸੰਭਾਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਬੁੰਗਾ ਮਸਤੂਆਣਾ ਵਾਲਿਆਂ ਵੱਲੋਂ ਕੀਤੀ ਜਾ ਰਹੀ ਹੈ।

**੧. ਗੁਰਦੁਆਰਾ ਨਿਵਾਸ ਅਸਥਾਨ ਦਮਦਮਾ ਸਾਹਿਬ:** ਤਲਵੰਡੀ ਸਾਬੋ ਵਿਖੇ ਇਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਨਿਵਾਸ ਅਸਥਾਨ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਇਸ ਅਸਥਾਨ 'ਤੇ ਆਏ ਤਾਂ ਬਚਨ ਕੀਤਾ ਕਿ ਭਵਿੱਖ ਵਿਚ ਇੱਥੇ ਸੁੰਦਰ ਅਸਥਾਨ ਬਣੇਗਾ। ਮਾਲਵਾ ਦੇਸ ਰਟਨ ਦੀ ਸਾਖੀ ਪੋਥੀ ਵਿਚ ਗੁਰੂ ਜੀ ਦੇ ਇਨ੍ਹਾਂ ਬਚਨਾਂ ਦਾ ਵਿਸਥਾਰ ਕਰਦੇ ਹੋਏ ਦੱਸਿਆ ਗਿਆ ਹੈ 'ਅਗੇ ਡੇਰਾ ਤਲਵੰਡੀ ਹੋਇਆ। ਗੁਰੂ ਜੀ ਜਾਇ ਉਤਰੇ। ਇਕ ਬਡਾ ਬਰਮੀ ਕਾ ਬੁਰਜ ਥੀ, ਤਿਸ ਨੂੰ ਨਮਸਕਾਰ ਕੀਤੀ! ਸਿਖਾਂ ਬਚਨ ਕੀਤਾ 'ਜੀ ਗਰੀਬ ਨਿਵਾਜ ! ਏਥੇ ਤਾਂ ਕੋਈ ਅਸਥਾਨ ਨਹੀਂ, ਆਪ ਨੇ ਕਾਸ ਨੂੰ ਮੱਥਾ ਟੇਕਿਆ ? ਗੁਰੂ ਜੀ ਬਚਨ ਕੀਤਾ : ਇੱਥੇ ਬਡਾ ਅਸਥਾਨ ਬਣੂਗਾ, ਨੌਂ ਨੇਜੇ ਉਚਾ ਦਮਦਮਾ ਹੋਊ, ਸੂਰਨ ਕੇ ਕਲਸ ਹੋਣਗੇ।'[੪੪] ਗੁਰੂ ਗੋਬਿੰਦ ਸਿੰਘ ਜੀ ਇਸ ਅਸਥਾਨ 'ਤੇ ਆਏ ਤਾਂ ਉਨ੍ਹਾਂ ਨੇ ਇਸ ਅਸਥਾਨ 'ਤੇ ਨਿਵਾਸ ਕੀਤਾ ਸੀ। ਮੌਜੂਦਾ ਸਮੇਂ ਵਿਚ ਇਸ ਬਹੁ-ਮੰਜਲੀ ਅੱਠ ਕੋਣੀ ਇਮਾਰਤ ਵਿਚ ਸ੍ਰੀ ਗੁਰੂ ਗ੍ਰੰਥ

ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਹੋਇਆ ਹੈ।

**੨. ਗੁਰਦੁਆਰਾ ਮੰਜੀ ਸਾਹਿਬ:** ਤਖ਼ਤ ਸ੍ਰੀ ਦਮਦਮਾ ਸਾਹਿਬ ਦੇ ਬਾਹਰ ਇਸ ਅੱਠ-ਕੋਣੇ ਬੁੰਗੇ ਨੂੰ ਮੰਜੀ ਸਾਹਿਬ ਪਾਤਸ਼ਾਹੀ ਨੌਵੀਂ ਕਿਹਾ ਜਾਂਦਾ ਹੈ। ਇਹ ਅਸਥਾਨ ਗੁਰੂ ਤੇਗ ਬਹਾਦਰ ਜੀ ਦੇ ਨਿਵਾਸ ਅਸਥਾਨ ਦੀ ਯਾਦ ਦਿਵਾਉਂਦਾ ਹੈ।

**੩. ਗੁਰਦੁਆਰਾ ਮੰਜੀ ਸਾਹਿਬ ਗੁਰੂਸਰ ਪਾਤਸ਼ਾਹੀ ੯ਵੀਂ ਅਤੇ ੧੦ਵੀਂ:** ਤਖ਼ਤ ਸ੍ਰੀ ਦਮਦਮਾ ਸਾਹਿਬ ਦੇ ਲਗ-ਪਗ ੧੫੦ ਮੀਟਰ ਪਿਛਲੇ ਪਾਸੇ ਇਹ ਅਸਥਾਨ ਸ੍ਰੀ ਗੁਰੂ ਤੇਗ ਬਹਾਦਰ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਯਾਦ ਦਿਵਾਉਂਦਾ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਇਸ ਅਸਥਾਨ 'ਤੇ ਬੈਠ ਕੇ ਨਾਲ ਲੱਗਦੇ ਸਰੋਵਰ ਦੀ ਆਪਣੇ ਦੋਸ਼ਾਲੇ ਨਾਲ ਗਾਰ ਕੱਢੀ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਢਾਲ ਨਾਲ ਗਾਰ ਕੱਢ ਕੇ ਇਸ ਦੇ ਪਾਣੀ ਨੂੰ ਸਾਫ਼ ਕੀਤਾ ਸੀ। ਇਸ ਸਰੋਵਰ ਨੂੰ ਪੱਕਾ ਕਰਨ ਸੰਬੰਧੀ ਜਾਣਕਾਰੀ ਦਿੰਦੇ ਹੋਏ ਗਿਆਨੀ ਠਾਕਰ ਸਿੰਘ ਦੱਸਦੇ ਹਨ— "ਇਸ ਤਲਾਬ ਦੀ ਗੁਰੂ-ਘਰ ਦੇ ਪਰਮ ਪ੍ਰੇਮੀ ਸਰਦਾਰ ਬਦਨ ਸਿੰਘ ਰਈਸ ਮਲੌਦ ਨੇ ਪੱਕਾ ਕਰਨ ਦੀ ਸੰਮਤ ੧੯੬੫ (ਸੰਨ ੧੯੦੮) ਵਿਚ ਸੇਵਾ ਕਰਾਈ। ਇਹ ਰਿਆਸਤ ਜ਼ਿਲ੍ਹਾ ਲੁਧਿਆਣੇ ਵਿਚ ਹੈ, ਪੁਜਾਰੀ ਸਿੱਖ ਹਨ।"[੪੫] ਜਿਸ ਬੇਰੀ ਹੇਠ ਗੁਰੂ ਸਾਹਿਬਾਨ ਬੈਠੇ ਸਨ ਉਸ ਦੇ ਤਣੇ ਨੂੰ ਭੋਰੇ ਵਿਚ ਸੰਭਾਲ ਕੇ ਰੱਖਿਆ ਹੋਇਆ ਹੈ। ਸੰਤ ਸੇਵਕ ਜਥਾ ਬੁੰਗਾ ਮਸਤੂਆਣਾ ਇਸ ਦੀ ਸੇਵਾ-ਸੰਭਾਲ ਕਰ ਰਿਹਾ ਹੈ। ਇਸ ਅਸਥਾਨ ਨੂੰ ਗੁਰਦੁਆਰਾ ਮੰਜੀ ਸਾਹਿਬ ਗੁਰੂਸਰ ਪਾਤਸ਼ਾਹੀ ੯ਵੀਂ ਅਤੇ ੧੦ਵੀਂ ਨਾਲ ਯਾਦ ਕੀਤਾ ਜਾਂਦਾ ਹੈ। ਸੰਗਮਰਮਰ ਦੀ ਜਿਸ ਪਾਲਕੀ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਹੋਇਆ ਹੈ ਉਹ ੧੨ ਜੁਲਾਈ, ੧੯੬੮ ਈ. ਦੀ ਬਣੀ ਹੋਈ ਹੈ।

**ਮਾਈਸਰ ਖ਼ਾਨਾ:** ਬਠਿੰਡਾ ਜ਼ਿਲ੍ਹੇ ਦਾ ਇਹ ਪਿੰਡ ਮੌੜ-ਬਠਿੰਡਾ ਸੜਕ 'ਤੇ ਮੌੜ ਕਲਾਂ ਦੇ ਇਤਿਹਾਸਿਕ ਗੁਰਧਾਮ ਤੋਂ ਲਗ-ਪਗ ੧੦ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਮਾਲਵੇ ਦੀ ਪ੍ਰਚਾਰ-ਯਾਤਰਾ ਦੌਰਾਨ ਡਿੱਖ ਤੋਂ ਢੱਡੇ ਹੁੰਦੇ ਹੋਏ ਸ੍ਰੀ ਗੁਰੂ ਤੇਗ ਬਹਾਦਰ ਜੀ ਇੱਥੇ ਆਏ ਸਨ। ਗੁਰੂ ਜੀ ਦੀ ਯਾਦ ਵਿਚ ਇੱਥੇ ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ ਜਿਸ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਰਦੁਆਰਾ ਐਕਟ ਦੀ ਧਾਰਾ ੮੭ ਅਧੀਨ ਕੀਤਾ ਜਾਂਦਾ ਹੈ।

ਗੁਰਦੁਆਰਾ ਸਾਹਿਬ ਦੀ ਮੌਜੂਦਾ ਇਮਾਰਤ ਲਗ-ਪਗ ੧੫ ਸਾਲ ਪਹਿਲਾਂ ਕਾਰ-ਸੇਵਾ ਰਾਹੀਂ ਤਿਆਰ ਕਰਵਾਈ ਗਈ ਸੀ। ਪੁਰਾਤਨ ਭੌਰਾ ਸਾਹਿਬ ਵੀ ਸੰਭਾਲ ਕੇ ਰੱਖਿਆ ਹੋਇਆ ਹੈ ਜਿੱਥੇ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਜਾਂਦਾ ਸੀ ਪਰ ਸੰਗਮਰਮਰ ਲਗਾ ਕੇ ਇਸ ਨੂੰ ਨਵੀਂ ਦਿੱਖ ਪ੍ਰਦਾਨ ਕਰ ਦਿੱਤੀ ਗਈ ਹੈ। ਲਗ-ਪਗ ਡੇਢ ਏਕੜ ਜ਼ਮੀਨ 'ਤੇ ਦਰਬਾਰ ਹਾਲ, ਲੰਗਰ ਹਾਲ, ੮ ਰਿਹਾਇਸ਼ੀ ਕਮਰੇ ਬਣੇ ਹੋਏ ਹਨ ਅਤੇ ੬ ਏਕੜ ਵਾਹੀ ਯੋਗ ਜ਼ਮੀਨ ਠੇਕੇ 'ਤੇ ਦਿੱਤੀ ਹੋਈ ਹੈ।

**ਮੌੜ ਕਲਾਂ:** ਬਠਿੰਡਾ ਜ਼ਿਲ੍ਹੇ ਵਿਚ ਇਹ ਨਗਰ ਤਖ਼ਤ ਸ੍ਰੀ ਦਮਦਮਾ ਸਾਹਿਬ ਤੋਂ ਲਗ-ਪਗ ੨੫ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਮਾਲਵੇ ਦੀ ਪ੍ਰਚਾਰ-ਯਾਤਰਾ ਦੌਰਾਨ ਗੁਰੂ ਜੀ ਭੀਖੀ, ਖਿਆਲਾ ਆਦਿ ਪਿੰਡਾਂ ਦੀ ਯਾਤਰਾ ਕਰਦੇ ਹੋਏ ਇਸ ਪਿੰਡ ਵਿਚ ਪ੍ਰਵੇਸ਼ ਕੀਤੇ ਸਨ। ਉਸ ਸਮੇਂ ਇੱਥੇ ਭਾਰੀ ਜੰਗਲ ਸੀ ਅਤੇ ਗੁਰੂ ਜੀ ਨੇ ਜੰਡ ਦੇ ਇਕ ਰੁੱਖ ਹੇਠਾਂ ਡੇਰਾ ਕੀਤਾ। ਪਿੰਡ ਵਾਲਿਆਂ ਨੇ ਬੇਨਤੀ ਕੀਤੀ ਕਿ ਇੱਥੇ ਇਕ ਦੇਉ ਰਹਿੰਦਾ ਹੈ ਅਤੇ ਜਿਹੜਾ ਇਸ ਰੁੱਖ ਹੇਠਾਂ ਨਿਵਾਸ ਕਰਦਾ ਹੈ, ਉਸ ਨੂੰ ਮਾਰ ਦਿੰਦਾ ਹੈ। ਗੁਰੂ ਜੀ ਨੇ ਬਚਨ ਕੀਤਾ ਕਿ ਅਸੀਂ ਦੇਉ ਨੂੰ ਇੱਥੋਂ ਕੱਢ ਦੇਵਾਂਗੇ। ਗੁਰੂ ਜੀ ਅਤੇ ਉਨ੍ਹਾਂ ਦੇ ਸਿੱਖਾਂ ਨੇ ਕਈ ਦਿਨ ਜੰਡ ਦੇ ਰੁੱਖ ਹੇਠਾਂ ਨਿਵਾਸ ਕੀਤਾ ਪਰ ਕਿਸੇ ਦਾ ਕੋਈ ਨੁਕਸਾਨ ਨਹੀਂ ਹੋਇਆ। ਕਿਹਾ ਜਾਂਦਾ ਹੈ ਕਿ ਗੁਰੂ ਜੀ ਦੇ ਆਦੇਸ਼ ਅਨੁਸਾਰ ਉਹ ਦੇਉ ਬਠਿੰਡੇ ਦੇ ਕਿਲ੍ਹੇ ਵਿਚ ਚਲਾ ਗਿਆ ਸੀ ਜਿਸ ਨੂੰ ਉੱਥੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਕੱਢ ਕੇ ਸਰਹਿੰਦ ਵੱਲ ਭੇਜ ਦਿੱਤਾ ਸੀ।

ਆਲੇ-ਦੁਆਲੇ ਦੇ ਇਲਾਕੇ ਵਿਚ ਗੁਰੂ ਜੀ ਦੀ ਮਹਿਮਾ ਹੋ ਗਈ। ਜਦੋਂ ਗੁਰੂ ਜੀ ਇੱਥੋਂ ਅੱਗੇ ਚਲੇ ਗਏ ਤਾਂ ਪਿੰਡ ਵਾਲਿਆਂ ਨੇ ਗੁਰੂ ਜੀ ਦੀ ਯਾਦਗਾਰ ਕਾਇਮ ਕਰ ਦਿੱਤੀ ਜਿਹੜੀ ਕਿ ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਪਾਤਸ਼ਾਹੀ ਨੌਵੀਂ ਦੇ ਰੂਪ ਵਿਚ ਮੌਜੂਦ ਹੈ। ਮਹੰਤ ਬਸੰਤ ਸਿੰਘ (੧੯੨੪-੧੯੭੮) ਨੇ ਲਗ-ਪਗ ੨੭ ਸਾਲ ਇਸ ਗੁਰਧਾਮ ਦੀ ਸੇਵਾ-ਸੰਭਾਲ ਕੀਤੀ। ਇਸ ਤੋਂ ਪਿੱਛੋਂ ਇਸ ਦਾ ਛੋਟਾ ਭਰਾ ਮਹੰਤ ਪ੍ਰੀਤਮ ਸਿੰਘ ਇਸ ਗੁਰਧਾਮ ਦੀ ਸੇਵਾ ਕਰਦਾ ਰਿਹਾ। ੨੦੦੬ ਈ. ਵਿਚ ਪਿੰਡ ਵਾਲਿਆਂ ਨੇ ਇਸ ਤੋਂ ਗੁਰਧਾਮ ਦਾ ਪ੍ਰਬੰਧ ਵਾਪਸ ਆਪਣੇ ਹੱਥਾਂ ਵਿਚ ਲੈ ਲਿਆ ਅਤੇ ਹੁਣ ੧੧ ਮੈਂਬਰੀ ਕਮੇਟੀ ਇਸ ਦੀ ਸੇਵਾ-ਸੰਭਾਲ ਕਰਦੀ ਹੈ। ਇਸ ਤੋਂ ਇਲਾਵਾ ੫੧ ਮੈਂਬਰੀ ਸਲਾਹਕਾਰ ਕਮੇਟੀ ਵੀ ਬਣੀ ਹੋਈ ਹੈ ਜਿਸ ਦੀ ਸਹਿਮਤੀ ਨਾਲ ਗੁਰਧਾਮ ਨਾਲ ਸੰਬੰਧਿਤ ਮਹੱਤਵਪੂਰਨ ਫੈਸਲੇ ਲਏ ਜਾਂਦੇ ਹਨ।

੧੨ ਏਕੜ ਵਿਚ ਦਰਬਾਰ ਹਾਲ, ਲੰਗਰ ਹਾਲ, ਸੰਗਤ ਦੀ ਰਿਹਾਇਸ਼ ਲਈ ਲਗ-ਪਗ ੨੦ ਕਮਰੇ ਅਤੇ ਮੁਲਾਜ਼ਮਾਂ ਲਈ ਵੱਖਰੇ ੧੦ ਕਮਰੇ ਬਣੇ ਹੋਏ ਹਨ। ਇਸ ਤੋਂ ਇਲਾਵਾ ਲਗ-ਪਗ ੧੨੦ ਏਕੜ ਵਾਹੀ ਯੋਗ ਜ਼ਮੀਨ ਹੈ ਜਿਹੜੀ ਕਿ ਠੇਕੇ 'ਤੇ ਦਿੱਤੀ ਹੋਈ ਹੈ। ਪੁਰਾਤਨ ਮੰਜੀ ਸਾਹਿਬ ਸੁਰੱਖਿਅਤ ਹੈ ਅਤੇ ਇਸ ਦੇ ਨੇੜੇ ਹੀ ਇਕ ਦਰਬਾਰ ਹਾਲ ਬਣਿਆ ਹੋਇਆ ਹੈ। ਲਗ-ਪਗ ਇਕ ਏਕੜ ਵਿਚ ਗੁਰਦੁਆਰਾ ਸਾਹਿਬ ਦੀ ਨਵੀਂ ਇਮਾਰਤ ਉਸਾਰੀ ਜਾ ਰਹੀ ਹੈ ਜਿਸ ਦੇ ਹੇਠਾਂ ਦੀਵਾਨ ਹਾਲ ਅਤੇ ਉੱਪਰ ਦਰਬਾਰ ਹਾਲ ਬਣਾਇਆ ਜਾ ਰਿਹਾ ਹੈ। ਗੁਰਪੁਰਬਾਂ ਤੋਂ ਇਲਾਵਾ ਇੱਥੇ ਪੂਰਨਮਾਸੀ ਮਨਾਈ ਜਾਂਦੀ ਹੈ।

## ਬਰਨਾਲਾ

ਇਹ ਨਗਰ ਬਾਬਾ ਆਲਾ ਸਿੰਘ ਦੀ ਰਾਜਧਾਨੀ ਸੀ ਅਤੇ ਇਸ ਦੇ ਸਮੇਂ ਹੀ

ਇਸ ਨਗਰ ਦਾ ਵਿਕਾਸ ਹੋਇਆ ਸੀ। ਮੌਜੂਦਾ ਸਮੇਂ ਵਿਚ ਇਹ ਇਕ ਖ਼ੁਸ਼ਹਾਲ ਨਗਰ ਹੈ ਜਿਸ ਨੂੰ ਕਿ ੨੦੦੬ ਈ. ਵਿਚ ਜ਼ਿਲ੍ਹੇ ਦਾ ਰੂਪ ਪ੍ਰਦਾਨ ਕਰ ਦਿੱਤਾ ਗਿਆ। ਗੁਰੂ ਤੇਗ ਬਹਾਦਰ ਜੀ ਦੀ ਚਰਨ-ਛੋਹ ਪ੍ਰਾਪਤ ਇਨ੍ਹਾਂ ਅਸਥਾਨਾਂ ਦੇ ਇਸ ਜ਼ਿਲ੍ਹੇ ਵਿਚ ਦਰਸ਼ਨ ਹੁੰਦੇ ਹਨ।

**ਸੇਖਾ:** ਪੰਜਾਬ ਦੇ ਮੌਜੂਦਾ ਬਰਨਾਲਾ ਜ਼ਿਲ੍ਹੇ ਦਾ ਇਹ ਇਕ ਵੱਡਾ ਪਿੰਡ ਹੈ। ਰਾਜੋ ਮਾਜਰਾ, ਮੂਲੋਵਾਲ ਤੋਂ ਹੁੰਦੇ ਹੋਏ ਜਦੋਂ ਗੁਰੂ ਜੀ ਇਸ ਪਿੰਡ ਵਿਖੇ ਆਏ ਤਾਂ ਉਸ ਸਮੇਂ ਇਸ ਇਲਾਕੇ ਵਿਚ ਜਵੰਧਿਆਂ ਦੇ ਬਾਈ ਪਿੰਡ ਮੌਜੂਦ ਸਨ ਜਿਸ ਕਰ ਕੇ ਇਨ੍ਹਾਂ ਨੂੰ ਬਾਹੀਏ ਕਿਹਾ ਜਾਂਦਾ ਸੀ। ਤਿਲੋਕਾ ਇਨ੍ਹਾਂ ਦਾ ਮੁਖੀ ਸੀ ਅਤੇ ਇਹ ਬੈਰਾਗੀ ਸਾਧੂ ਦੇ ਸ਼ਰਧਾਲੂ ਸਨ। ਆਪਣੇ ਧਾਰਮਿਕ ਮੁਖੀ ਦੇ ਕਹੇ ਇਨ੍ਹਾਂ ਨੇ ਗੁਰੂ ਜੀ ਦਾ ਸਤਿਕਾਰ ਨਾ ਕੀਤਾ। ਗੁਰੂ ਜੀ ਨੇ ਇਨ੍ਹਾਂ ਦਾ ਪਤਨ ਹੋ ਜਾਣ ਦਾ ਬਚਨ ਕੀਤਾ ਤਾਂ ਪਿੰਡ ਦੇ ਕੁਝ ਲੋਕ ਮਾਫ਼ੀ ਮੰਗਣ ਲਈ ਆਏ। ਗੁਰੂ ਜੀ ਨੇ ਕਿਹਾ ਕਿ ਅਸੀਂ ਤਾਂ ਪਰਮਾਤਮਾ ਦਾ ਹੁਕਮ ਸੁਣਾਇਆ ਹੈ:

*ਸ੍ਰੀ ਗੁਰੁ ਕਹਯੋ ਹੁਕਮ ਹੈ ਐਸੇ।*
*ਮੇਟ ਸਕਹਿ ਕੋ ਇਸ ਨਹਿਂ ਕੈਸੇ।*[੪੬]

ਗੁਰੂ ਜੀ ਦਾ ਇਹ ਬਚਨ ਸਦੀਵੀ ਸੱਚ ਹੈ ਕਿ ਹਉਮੈਂ ਅਤੇ ਨਾਮ ਦਾ ਆਪਸ ਵਿਚ ਵਿਰੋਧ ਹੈ। ਇਕ ਅਧਿਆਤਮਿਕ ਵਿਨਾਸ਼ ਅਤੇ ਦੂਜਾ ਆਤਮਿਕ ਵਿਕਾਸ ਕਰਦਾ ਹੈ। ਸ੍ਰੀ ਗੁਰੂ ਅਮਰਦਾਸ ਜੀ ਦਾ ਬਚਨ ਹੈ:

*ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ॥*
*ਹਉਮੈ ਵਿਚਿ ਸੇਵਾ ਨ ਹੋਵਈ ਤਾ ਮਨੁ ਬਿਰਥਾ ਜਾਇ॥*[੪੭]

ਹੰਕਾਰੀ ਵਿਅਕਤੀ ਪਰਮਾਤਮਾ ਦੇ ਹੁਕਮ ਦੀ ਉਲੰਘਣਾ ਕਰ ਕੇ ਅਧਿਆਤਮਿਕ ਪਤਨ ਦਾ ਸ਼ਿਕਾਰ ਹੁੰਦਾ ਹੈ ਅਤੇ ਜਦੋਂ ਉਸ ਅੱਗੇ ਸਮਰਪਣ ਕੀਤਾ ਜਾਂਦਾ ਹੈ ਤਾਂ ਮਨ ਵਿਚ ਸੇਵਾ ਅਤੇ ਨਿਮਰਤਾ ਦੀ ਭਾਵਨਾ ਪੈਦਾ ਹੁੰਦੀ ਹੈ ਜਿਹੜੀ ਕਿ ਅਧਿਆਤਮਿਕ ਉੱਚਤਾ ਪ੍ਰਦਾਨ ਕਰਨ ਵਿਚ ਸਹਾਈ ਹੁੰਦੀ ਹੈ।

ਜਦੋਂ ਜਵੰਧਿਆਂ ਨੂੰ ਆਪਣੀ ਗ਼ਲਤੀ ਦਾ ਅਹਿਸਾਸ ਹੋਇਆ ਤਾਂ ਮਾਫ਼ੀ ਮੰਗਣ ਲਈ ਉਹ ਗੁਰੂ ਜੀ ਦੇ ਪਿੱਛੇ ਚਲੇ ਗਏ। ਗੁਰੂ ਜੀ ਹਾਲੇ ਅਗਲੇ ਪਿੰਡ ਹੰਡਿਆਇ ਦੇ ਰਾਹ ਵਿਚ ਹੀ ਸਨ ਕਿ ਇਨ੍ਹਾਂ ਨੇ ਉਨ੍ਹਾਂ ਦੇ ਦਰਸ਼ਨ ਕੀਤੇ ਅਤੇ ਆਪਣੀ ਭੁੱਲ ਬਖ਼ਸ਼ਵਾ ਲਈ। ਗੁਰੂ ਜੀ ਦੀ ਚਰਨ-ਛੋਹ ਪ੍ਰਾਪਤ ਇਸ ਅਸਥਾਨ 'ਤੇ ਇਕ ਕੱਚੀ ਮੰਜੀ ਬਣੀ ਹੋਈ ਸੀ ਜਿਸ ਦੀ ਜਗ੍ਹਾ ਇਕ ਪੱਕਾ ਕਮਰਾ ਬਾਬਾ ਕ੍ਰਿਪਾਲ ਸਿੰਘ ਛੰਨਾ ਵਾਲਿਆਂ ਨੇ ੧੯੯੬ ਬਿਕ੍ਰਮੀ (ਸੰਨ ੧੯੪੦) ਵਿਚ ਤਿਆਰ ਕਰਵਾਇਆ ਸੀ। ਸਥਾਨਕ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ. ਮਹਿੰਦਰ ਸਿੰਘ ਨੇ ਦੱਸਿਆ ਕਿ ਉਸ ਸਮੇਂ ਦਾ ਲੱਗਿਆ ਹੋਇਆ ਇਕ ਪੱਥਰ ਹਾਲੇ ਵੀ ਸੰਭਾਲ ਕੇ ਰੱਖਿਆ ਹੋਇਆ ਹੈ। ਬਾਬਾ ਜੀ ਦੁਆਰਾ ਲਵਾਈ ਗਈ ਹਲਟ-ਖੂਹੀ ਹਾਲੇ ਵੀ ਮੌਜੂਦ ਹੈ ਪਰ ਇਸ ਵਿਚ ਪਾਣੀ ਨਹੀਂ।

ਬਾਬਾ ਹਰਬੰਸ ਸਿੰਘ ਦਿੱਲੀ ਵਾਲਿਆਂ ਦੀ ਸਰਪ੍ਰਸਤੀ ਅਧੀਨ ਤਿਆਰ ਹੋਈ ਗੁਰਦੁਆਰਾ ਸਾਹਿਬ ਦੀ ਮੌਜੂਦਾ ਇਮਾਰਤ ੨੫.੧੨.੨੦੦੩ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਸੌਂਪੀ ਗਈ ਸੀ। ਲਗ-ਪਗ ਸਾਢੇ ਚਾਰ ਏਕੜ ਜ਼ਮੀਨ 'ਤੇ ਦਰਬਾਰ ਹਾਲ, ਲੰਗਰ ਹਾਲ, ਦੀਵਾਨ ਹਾਲ, ਸਰੋਵਰ ਅਤੇ ੧੦ ਰਿਹਾਇਸ਼ੀ ਕਮਰੇ ਆਦਿ ਬਣੇ ਹੋਏ ਹਨ। ਸਰੋਵਰ ਅਤੇ ਮੀਂਹ ਦਾ ਪਾਣੀ ਰੀਚਾਰਜ ਕੀਤਾ ਜਾਂਦਾ ਹੈ। ਗੁਰਦੁਆਰਾ ਸਾਹਿਬ ਦੀ ੪੫ ਏਕੜ ਵਾਹੀਯੋਗ ਜ਼ਮੀਨ ਠੇਕੇ 'ਤੇ ਦਿੱਤੀ ਜਾਂਦੀ ਹੈ। ਗੁਰਦੁਆਰਾ ਐਕਟ ਦੀ ਧਾਰਾ ੮੭ ਅਧੀਨ ਇਸ ਗੁਰਧਾਮ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੁਆਰਾ ਕੀਤਾ ਜਾਂਦਾ ਹੈ। ਗੁਰਦੁਆਰਾ ਸਾਹਿਬ ਦੇ ਮੈਨੇਜਰ ਸ. ਜੀਤ ਸਿੰਘ ਨੇ ਦੱਸਿਆ ਕਿ ੧੯੮੨ ਈ. ਵਿਚ ਇਹ ਗੁਰਧਾਮ ਸਿੱਧੇ ਤੌਰ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧੀਨ ਸੀ ਅਤੇ ੧੯੯੯ ਈ. ਵਿਚ ਇੱਥੇ ਦੁਬਾਰਾ ਸਥਾਨਕ ਕਮੇਟੀ ਹੋਂਦ ਵਿਚ ਆ ਗਈ ਸੀ।

**ਸੋਹੀਵਾਲ:** ਬਰਨਾਲਾ-ਬਠਿੰਡਾ ਸੜਕ 'ਤੇ ਇਹ ਪਿੰਡ ਬਰਨਾਲਾ ਤੋਂ ਲਗ-ਪਗ ੧੨ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਪਿੰਡ ਦੇ ਬਾਹਰਵਾਰ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਯਾਦ ਵਿਚ ਗੁਰਦੁਆਰਾ ਸੋਹੀਆਣਾ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ। ਕਿਹਾ ਜਾਂਦਾ ਹੈ ਕਿ ਮਾਲਵੇ ਦੀ ਪ੍ਰਚਾਰ-ਯਾਤਰਾ ਦੌਰਾਨ ਗੁਰੂ ਜੀ ਹੰਡਿਆਇ ਤੋਂ ਧੌਲੇ ਜਾ ਰਹੇ ਸਨ ਕਿ ਉਨ੍ਹਾਂ ਦਾ ਘੋੜਾ ਧੌਲੇ ਦੀ ਜੂਹ ਵਿਚ ਨਹੀਂ ਵੜਿਆ। ਗੁਰੂ ਜੀ ਨੇ ਘੋੜੇ ਦੀ ਲਗਾਮ ਛੱਡ ਦਿੱਤੀ ਅਤੇ ਇਹ ਉੱਥੋਂ ਸੋਹੀਵਾਲ ਪਿੰਡ ਦੀ ਜੂਹ ਵਿਚ ਇਸ ਅਸਥਾਨ 'ਤੇ ਆ ਗਿਆ ਸੀ। ਇੱਥੇ ਕਰੀਰ ਦਾ ਇਕ ਪੁਰਾਤਨ ਰੁੱਖ ਮੌਜੂਦ ਹੈ ਜਿਸ ਨਾਲ ਗੁਰੂ ਜੀ ਨੇ ਘੋੜਾ ਬੰਨਿਆ ਸੀ।

ਗੁਰਦੁਆਰਾ ਸਾਹਿਬ ਦੀ ਮੌਜੂਦਾ ਇਮਾਰਤ ਕਾਰ-ਸੇਵਾ ਰਾਹੀਂ ਬਾਬਾ ਮੇਜਰ ਸਿੰਘ ਨੇ ੨੦੦੩ ਈ. ਵਿਚ ਤਿਆਰ ਕਰਵਾਈ ਸੀ। ਲਗ-ਪਗ ੩੪ ਕਨਾਲਾਂ ਵਿਚ ਦਰਬਾਰ ਹਾਲ, ਲੰਗਰ ਹਾਲ, ਸਰੋਵਰ ਅਤੇ ਲਗ-ਪਗ ੧੩ ਰਿਹਾਇਸ਼ੀ ਕਮਰੇ ਬਣੇ ਹੋਏ ਹਨ। ੫੧ ਏਕੜ ਵਾਹੀ ਯੋਗ ਜ਼ਮੀਨ ਠੇਕੇ 'ਤੇ ਦਿੱਤੀ ਜਾਂਦੀ ਹੈ। ੧੯੮੮ ਈ. ਵਿਚ ਇਹ ਗੁਰਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸੇਵਾ-ਸੰਭਾਲ ਵਿਚ ਆਇਆ ਅਤੇ ਗੁਰਦੁਆਰਾ ਐਕਟ ਦੀ ਧਾਰਾ ੮੭ ਅਧੀਨ ਇਹ ਇਸ ਦਾ ਪ੍ਰਬੰਧ ਕਰ ਰਹੀ ਹੈ।

**ਹੰਡਿਆਇਆ:** ਬਰਨਾਲਾ ਜ਼ਿਲ੍ਹੇ ਵਿਚ ਇਹ ਨਗਰ ਬਠਿੰਡਾ-ਚੰਡੀਗੜ੍ਹ ਸੜਕ 'ਤੇ ਸਥਿਤ ਹੈ। ਰੇਲ ਅਤੇ ਬੱਸ ਸੇਵਾ ਰਾਹੀਂ ਪੰਜਾਬ ਦੇ ਹਰ ਨਗਰ ਨਾਲ ਜੁੜਿਆ ਹੋਇਆ ਇਹ ਨਗਰ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਯਾਦ ਦਿਵਾਉਂਦਾ ਹੈ। ਗੁਰੂ ਜੀ ਨਾਲ ਸੰਬੰਧਿਤ ਦੋ ਗੁਰਧਾਮ ਇਸ ਪਿੰਡ ਵਿਖੇ ਸੁਸ਼ੋਭਿਤ ਹਨ:

**੧. ਗੁਰਦੁਆਰਾ ਗੁਰੂਸਰ ਪੱਕਾ ਪਾਤਸ਼ਾਹੀ ਨੌਵੀਂ:** ੧੬੬੫ ਈ. ਵਿਚ ਮਾਲਵੇ ਦੀ ਪ੍ਰਚਾਰ-ਯਾਤਰਾ ਦੌਰਾਨ ਸੇਖਾ, ਕੱਟੂ ਫਰਵਾਹੀ ਹੁੰਦੇ ਹੋਏ ਸ੍ਰੀ ਗੁਰੂ ਤੇਗ ਬਹਾਦਰ

ਜੀ ਇਸ ਪਿੰਡ ਵਿਖੇ ਪੁੱਜੇ ਤਾਂ ਛੱਪੜ ਦੇ ਨੇੜੇ ਪੜਾਅ ਕੀਤਾ। ਇਸ ਨਗਰ ਵਿਖੇ ਗੁਰੂ ਜੀ ਦੀ ਮਹਿਮਾ ਦਾ ਜ਼ਿਕਰ ਕਰਦੇ ਹੋਏ ਗਿਆਨੀ ਗਿਆਨ ਸਿੰਘ ਦੱਸਦੇ ਹਨ ਕਿ ਫਰਵਾਹੀ ਤੋਂ ਚੱਲ ਕੇ ਹੰਢਾਏ ਜਾ ਬਿਰਾਜੇ। ਪਹਿਲਾਂ ਤਾਂ ਕਿਸੇ ਨੇ ਸੇਵਾ ਨਾ ਕੀਤੀ ਪਰ ਜਦੋਂ ਇਕ ਪੈਂਚ ਦਾ ਪੁੱਤਰ, ਜਿਸ ਨੂੰ ਤਾਪ ਚੜ੍ਹਦਾ ਸੀ, ਗੁਰੂ ਜੀ ਪਾਸ ਆ ਕੇ ਦੁੱਖ ਸੁਣਾਵਣ ਲੱਗਾ ਤਾਂ ਗੁਰੂ ਜੀ ਨੇ ਸਤਿਨਾਮ ਜਪਾ ਕੇ ਟੋਭੇ ਵਿਚ ਇਸ਼ਨਾਨ ਕਰਾ ਦਿੱਤਾ। ਤਾਪ ਲਹਿ ਗਿਆ। ਏਸੇ ਤਰ੍ਹਾਂ ਜਦ ਅਨੇਕਾਂ ਦੇ ਤਾਪ ਉਤਾਰੇ ਤਾਂ ਫਿਰ ਸਾਰਾ ਨਗਰ ਸੇਵਕ ਹੋ ਗਿਆ। ਓਸ ਤਾਲ ਦਾ ਨਾਮ ਹੁਣ ਗੁਰੂਸਰ ਹੈ।[੪੯] ਇਹ ਢਾਬ ਹੁਣ ਸਰੋਵਰ ਦੇ ਰੂਪ ਵਿਚ ਤਬਦੀਲ ਕਰ ਦਿੱਤੀ ਗਈ ਹੈ।

ਜਿੱਥੇ ਗੁਰੂ ਜੀ ਨੇ ਪੜਾਅ ਕੀਤਾ ਸੀ, ਉੱਥੇ ਇਨ੍ਹਾਂ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਗੁਰੂ ਸਰ ਪੱਕਾ ਪਾਤਸ਼ਾਹੀ ੯ਵੀਂ ਸੁਸ਼ੋਭਿਤ ਹੈ। ਗੁਰੂ ਜੀ ਦੇ ਇਸ ਪਿੰਡ ਵਿਚ ਆਗਮਨ ਦੀ ਯਾਦ ਵਿਚ ੨੭, ੨੮, ੨੯ ਪੋਹ ਨੂੰ ਗੁਰਮਤਿ ਸਮਾਗਮ ਹੁੰਦਾ ਹੈ। ਪਟਿਆਲੇ ਦੇ ਮਹਾਰਾਜਾ ਕਰਮ ਸਿੰਘ ਨੇ ਆਪਣੇ ਰਾਜ ਸਮੇਂ ਇਸ ਅਸਥਾਨ ’ਤੇ ਇਕ ਨਵੀਂ ਇਮਾਰਤ ਦੀ ਉਸਾਰੀ ਕਰਵਾਈ ਸੀ। ੧੯੯੨ ਈ. ਵਿਚ ਇਸ ਅਸਥਾਨ ’ਤੇ ਬਾਬਾ ਹਰਬੰਸ ਸਿੰਘ ਜੀ ਕਾਰ-ਸੇਵਾ ਵਾਲਿਆਂ ਦੀ ਸਰਪ੍ਰਸਤੀ ਅਧੀਨ ਬਾਬਾ ਕਰਨੈਲ ਸਿੰਘ ਨੇ ਕਾਰ-ਸੇਵਾ ਅਰੰਭ ਕਰਦੇ ਹੋਏ ਪਹਿਲਾਂ ਦੀਵਾਨ ਹਾਲ ਬਣਾਇਆ ਗਿਆ ਅਤੇ ਫਿਰ ੧੯੯੭ ਈ. ਵਿਚ ਨਵੇਂ ਦਰਬਾਰ ਹਾਲ ਦੀ ਉਸਾਰੀ ਕਰਵਾਈ ਗਈ। ਸਥਾਨਕ ਪਰੰਪਰਾ ਦੱਸਦੀ ਹੈ ਕਿ ਇਸ ਅਸਥਾਨ ’ਤੇ ਪਹਿਲਾਂ ਇਕ ਭੌਰਾ ਸਾਹਿਬ ਅਤੇ ਬਰੋਟਾ ਹੁੰਦਾ ਸੀ ਜਿਹੜਾ ਕਿ ਹੁਣ ਨਹੀਂ ਹੈ। ਇਕ ਪੁਰਾਤਨ ਖੂਹ ਮੌਜੂਦ ਹੈ। ਸਰੋਵਰ ਖਾਲੀ ਕਰਨ ਜਾਂ ਇਸ ਦਾ ਪਾਣੀ ਬਦਲਣ ਸਮੇਂ ਇਸ ਵਿਚ ਮੌਜੂਦ ਪਹਿਲਾਂ ਵਾਲਾ ਪਾਣੀ ਖੂਹ ਵਿਚ ਪਾ ਦਿੱਤਾ ਜਾਂਦਾ ਹੈ।

ਲਗ-ਪਗ ੩ ਏਕੜ ਜ਼ਮੀਨ ’ਤੇ ਦਰਬਾਰ ਹਾਲ, ਦੀਵਾਨ ਹਾਲ, ਲੰਗਰ ਹਾਲ, ਸਰੋਵਰ, ੭ ਰਿਹਾਇਸ਼ੀ ਕਮਰੇ ਆਦਿ ਬਣੇ ਹੋਏ ਹਨ। ਲਗ-ਪਗ ੧੧੦ ਏਕੜ ਵਾਹੀ ਯੋਗ ਜ਼ਮੀਨ ਗੁਰਦੁਆਰਾ ਸਾਹਿਬ ਦੇ ਨਾਂ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਇਸ ਗੁਰਧਾਮ ਦਾ ਪ੍ਰਬੰਧ ਕਰਦੀ ਹੈ।

**੨. ਗੁਰਦੁਆਰਾ ਗੁਰੂਸਰ ਕੱਚਾ ਪਾਤਸ਼ਾਹੀ ਨੌਵੀਂ:** ਗੁਰਦੁਆਰਾ ਗੁਰੂਸਰ ਪੱਕਾ ਤੋਂ ਇਹ ਅਸਥਾਨ ਇੱਕ ਕਿਲੋਮੀਟਰ ਦੀ ਦੂਰੀ ’ਤੇ ਸਥਿਤ ਹੈ। ਗੁਰੂ ਜੀ ਗੁਰੂਸਰ ਪੱਕਾ ਤੋਂ ਘੋੜੇ ’ਤੇ ਸਵਾਰ ਹੋ ਕੇ ਧੌਲੇ ਵੱਲ ਜਾਣ ਲੱਗੇ ਤਾਂ ਥੋੜ੍ਹੀ ਦੂਰ ਹੀ ਇਕ ਮਾਈ ਗੁਰੂ ਜੀ ਲਈ ਦੁੱਧ ਲੈ ਕੇ ਆਈ। ਗੁਰੂ ਜੀ ਅਤੇ ਸੰਗਤ ਨੇ ਦੁੱਧ ਛਕਿਆ ਅਤੇ ਅੱਗੇ ਚਲੇ ਗਏ। ਇਸ ਅਸਥਾਨ ’ਤੇ ਗੁਰਦੁਆਰਾ ਗੁਰੂਸਰ ਕੱਚਾ ਪਾਤਸ਼ਾਹੀ ਨੌਵੀਂ ਸਸ਼ੋਭਿਤ ਹੈ। ਮੌਜੂਦਾ ਇਮਾਰਤ ਬਾਬਾ ਹਰਬੰਸ ਸਿੰਘ ਦਿੱਲੀ ਵਾਲਿਆਂ ਦੀ ਸਰਪ੍ਰਸਤੀ ਅਧੀਨ ਬਾਬਾ ਬਾਬੂ ਸਿੰਘ ਨੇ ਬਣਵਾਈ ਹੈ। ਪੁਰਾਣੀ ਖੂਹੀ ਹੁਣ ਨਹੀਂ ਹੈ ਪਰ ਜੰਡ ਦੇ

ਇਕ ਪੁਰਾਤਨ ਰੁੱਖ ਦੀ ਸਾਂਭ-ਸੰਭਾਲ ਕੀਤੀ ਜਾਂਦੀ ਹੈ। ਇਸ ਦੇ ਨਾਲ ਹੀ ਪਿੱਪਲ ਦਾ ਇਕ ਰੁੱਖ ਵੀ ਉੱਗਿਆ ਹੋਇਆ ਹੈ ਪਰ ਹਾਲੇ ਇਹ ਛੋਟਾ ਹੈ। ਲਗ-ਪਗ ਡੇਢ ਏਕੜ ਜ਼ਮੀਨ 'ਤੇ ਦਰਬਾਰ ਹਾਲ, ਲੰਗਰ ਹਾਲ, ਸਰੋਵਰ ਆਦਿ ਬਣੇ ਹੋਏ ਹਨ। ਸਾਢੇ ਛੇ ਏਕੜ ਵਾਹੀ ਯੋਗ ਜ਼ਮੀਨ ਠੇਕੇ 'ਤੇ ਦਿੱਤੀ ਜਾਂਦੀ ਹੈ। ਇਹ ਗੁਰਦੁਆਰਾ ਗੁਰੂਸਰ ਪੱਕਾ ਨਾਲ ਅਟੈਚ ਹੈ।

**ਕੈਲੋਂ ਸਾਹਿਬ:** ਸੋਹੀਵਾਲ-ਢਿਲਵਾਂ ਸੜਕ 'ਤੇ ਗੁਰਦੁਆਰਾ ਸੋਹੀਆਣਾ ਸਾਹਿਬ ਤੋਂ ਗੁਰਦੁਆਰਾ ਕੈਲੋਂ ਸਾਹਿਬ ਪਾਤਸ਼ਾਹੀ ਨੌਵੀਂ ੪ ਕਿਲੋਮੀਟਰ ਦੀ ਦੂਰੀ 'ਤੇ ਬਰਨਾਲਾ ਜ਼ਿਲ੍ਹੇ ਵਿਚ ਸਥਿਤ ਹੈ। ਇਹ ਗੁਰਧਾਮ ਢਿਲਵਾਂ ਦੀ ਜੂਹ ਵਿਚ ਪੈਂਦਾ ਹੈ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੁਆਰਾ ਇਸ ਦਾ ਪ੍ਰਬੰਧ ਗੁਰਦੁਆਰਾ ਐਕਟ ਦੀ ਧਾਰਾ ੮੭ ਅਧੀਨ ਕੀਤਾ ਜਾਂਦਾ ਹੈ। ਮੌਜੂਦਾ ਸਮੇਂ ਵਿਚ ਇਹ ਗੁਰਧਾਮ ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਢਿਲਵਾਂ ਨਾਲ ਅਟੈਚ ਹੈ।

ਪਹਿਲਾਂ ਇੱਥੇ ਇਕ ਛੋਟਾ ਮੰਜੀ ਸਾਹਿਬ ਸੀ ਜਿਸ ਦੀ ਥਾਂ 'ਤੇ ਨਵੀਂ ਇਮਾਰਤ ਬਾਬਾ ਹਰਬੰਸ ਸਿੰਘ ਦਿੱਲੀ ਵਾਲਿਆਂ ਦੀ ਸਰਪ੍ਰਸਤੀ ਅਧੀਨ ਬਾਬਾ ਬਾਬੂ ਸਿੰਘ ਨੇ ੨੦੧੪ ਈ. ਵਿਚ ਤਿਆਰ ਕਰਵਾਈ ਸੀ। ਲਗ-ਪਗ ੧੪ ਕਨਾਲਾਂ ਵਿਚ ਦਰਬਾਰ ਹਾਲ, ਲੰਗਰ ਹਾਲ ਆਦਿ ਬਣੇ ਹੋਏ ਹਨ। ਦਸਵੀਂ ਮਨਾਈ ਜਾਂਦੀ ਹੈ। ਇਕ ਪੁਰਾਤਨ ਖੂਹੀ ਅਤੇ ਜੰਡ ਪੁਰਾਤਨ ਨਿਸ਼ਾਨੀਆਂ ਹਨ।

**ਕੱਟੂ:** ਬਰਨਾਲਾ ਜ਼ਿਲ੍ਹੇ ਦਾ ਇਹ ਪਿੰਡ ਸੇਖੇ ਦੇ ਇਤਿਹਾਸਿਕ ਗੁਰਦੁਆਰਾ ਗੁਰੂਸਰ ਤੋਂ ੬ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਇਸ ਪਿੰਡ ਵਿਚ ਸੁਸ਼ੋਭਿਤ ਗੁਰਦੁਆਰਾ ਗੁਰੂਸਰ ਪਾਤਸ਼ਾਹੀ ਨੌਵੀਂ ਇਸ ਅਸਥਾਨ 'ਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਚਰਨ-ਛੋਹ ਦੀ ਯਾਦ ਦਿਵਾਉਂਦਾ ਹੈ। ਗੁਰੂ ਜੀ ਦੇ ਇਸ ਪਿੰਡ ਵਿਚ ਆਗਮਨ ਦੀ ਯਾਦ ਵਜੋਂ ੨੪, ੨੫, ੨੬ ਪੋਹ ਨੂੰ ਸਮਾਗਮ ਕੀਤਾ ਜਾਂਦਾ ਹੈ। ਜਦੋਂ ਗੁਰੂ ਜੀ ਇਸ ਅਸਥਾਨ 'ਤੇ ਪੁੱਜੇ ਤਾਂ ਸਥਾਨਕ ਲੋਕਾਂ ਨੇ ਗੁਰੂ ਜੀ ਦੀ ਬਹੁਤ ਸੇਵਾ ਕੀਤੀ। ਗੁਰੂ ਜੀ ਨੇ ਸੰਗਤ ਨੂੰ ਸੰਨਿਆਸ ਧਾਰਨ ਕਰਨ ਤੋਂ ਦੂਰ ਰਹਿ ਕੇ ਗ੍ਰਿਹਸਤੀ ਜੀਵਨ ਰਾਹੀਂ ਪਰਮਾਤਮਾ ਨਾਲ ਜੁੜਨ ਦਾ ਉਪਦੇਸ਼ ਦਿੱਤਾ। ਕਾਰ ਸੇਵਾ ਵਾਲੇ ਬਾਬਾ ਹਰਬੰਸ ਸਿੰਘ ਦਿੱਲੀ ਵਾਲਿਆਂ ਦੀ ਸਰਪ੍ਰਸਤੀ ਅਧੀਨ ਬਾਬਾ ਯੂਪਾ ਸਿੰਘ ਨੇ ਇਸ ਅਸਥਾਨ 'ਤੇ ੨੦੧੦ ਈ. ਵਿਚ ਕਾਰ ਸੇਵਾ ਕਰਵਾਈ ਸੀ। ਲਗ-ਪਗ ੫ ਏਕੜ ਜ਼ਮੀਨ 'ਤੇ ਦਰਬਾਰ ਹਾਲ, ਲੰਗਰ ਹਾਲ, ਦੀਵਾਨ ਹਾਲ, ਸਰੋਵਰ, ੧੦ ਰਿਹਾਇਸ਼ੀ ਕਮਰੇ ਆਦਿ ਬਣੇ ਹੋਏ ਹਨ। ਗੁਰਦੁਆਰਾ ਸਾਹਿਬ ਦੀ ੫੪ ਏਕੜ ਵਾਹੀ ਯੋਗ ਜ਼ਮੀਨ ਠੇਕੇ 'ਤੇ ਦਿੱਤੀ ਜਾਂਦੀ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਗੁਰਦੁਆਰਾ ਐਕਟ ਦੀ ਧਾਰਾ ੮੭ ਅਧੀਨ ਇਸ ਗੁਰਧਾਮ ਦਾ ਪ੍ਰਬੰਧ ਕਰਦੀ ਹੈ।

**ਢਿਲਵਾਂ:** ਬਰਨਾਲਾ ਜ਼ਿਲ੍ਹੇ ਦਾ ਇਹ ਪਿੰਡ ਚੰਡੀਗੜ੍ਹ-ਬਠਿੰਡਾ ਚਹੁੰ-ਮਾਰਗੀ ਸੜਕ

'ਤੇ ਤਪਾ ਮੰਡੀ ਤੋਂ ਲਗ-ਪਗ ੬ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਪੰਜਾਬੀ ਯੂਨੀਵਰਸਿਟੀ ਪਟਿਆਲਾ ਦਾ ਕਾਂਸਟੀਚਿਐਂਟ ਕਾਲਜ ਮੌਜੂਦ ਹੋਣ ਕਰ ਕੇ ਇਹ ਪਿੰਡ ਉਚੇਰੀ-ਵਿੱਦਿਆ ਦੇ ਖੇਤਰ ਵਿਚ ਚੰਗਾ ਨਾਂ ਕਮਾ ਰਿਹਾ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਚਰਨ-ਛੋਹ ਪ੍ਰਾਪਤ ਹੋਣ ਕਰ ਕੇ ਇਹ ਨਗਰ ਸਿੱਖ ਇਤਿਹਾਸ ਵਿਚ ਵਿਸ਼ੇਸ਼ ਸਥਾਨ ਰੱਖਦਾ ਹੈ। ਇਨ੍ਹਾਂ ਦੀ ਯਾਦ ਵਿਚ ਇੱਥੇ ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ। ੨ ਮਾਘ ਨੂੰ ਗੁਰੂ ਜੀ ਦਾ ਇਸ ਅਸਥਾਨ 'ਤੇ ਆਗਮਨ ਪੁਰਬ ਮਨਾਇਆ ਜਾਂਦਾ ਹੈ।

ਮਹੰਤ ਈਸ਼ਰ ਸਿੰਘ ਲੰਮਾ ਸਮਾਂ ਇਸ ਅਸਥਾਨ ਦੀ ਸੇਵਾ-ਸੰਭਾਲ ਕਰਦੇ ਰਹੇ ਹਨ ਅਤੇ ਇਨ੍ਹਾਂ ਤੋਂ ਬਾਅਦ ਇਨ੍ਹਾਂ ਦੇ ਪੁੱਤਰ ਮਹੰਤ ਅਮਰ ਸਿੰਘ ਇਹ ਸੇਵਾ ਨਿਭਾਉਂਦੇ ਰਹੇ ਜਿਨ੍ਹਾਂ ਨੇ ਇਹ ਗੁਰਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਸੌਂਪ ਦਿੱਤਾ ਸੀ। ਗੁਰਦੁਆਰਾ ਸਾਹਿਬ ਦੀ ਮੌਜੂਦਾ ਇਮਾਰਤ ਬਾਬਾ ਹਰਬੰਸ ਸਿੰਘ ਕਾਰ-ਸੇਵਾ ਵਾਲਿਆਂ ਦੀ ਸਰਪ੍ਰਸਤੀ ਅਧੀਨ ੧੯੯੫ ਵਿਚ ਬਾਬਾ ਮਹਿੰਦਰ ਸਿੰਘ ਨੇ ਕਰਵਾਈ ਸੀ। ਲਗ-ਪਗ ੫ ਏਕੜ ਜ਼ਮੀਨ 'ਤੇ ਦਰਬਾਰ ਹਾਲ, ਲੰਗਰ ਹਾਲ, ੧੦ ਰਿਹਾਇਸ਼ੀ ਕਮਰੇ, ਸਰੋਵਰ ਆਦਿ ਬਣੇ ਹੋਏ ਹਨ। ਗੁਰਦੁਆਰਾ ਸਾਹਿਬ ਦੇ ਨਾਂ ੫੦ ਏਕੜ ਵਾਹੀ ਯੋਗ ਜ਼ਮੀਨ ਠੇਕੇ 'ਤੇ ਦਿੱਤੀ ਜਾਂਦੀ ਹੈ। ਇਸ ਗੁਰਧਾਮ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਕੀਤਾ ਜਾਂਦਾ ਹੈ।

**ਦੁਲਮਸਰ:** ਇਹ ਅਸਥਾਨ ਢਿਲਵਾਂ ਤੋਂ ਭਗਤਪੁਰਾ ਦੇ ਰਾਹ ਵਿਚ ਢਿਲਵਾਂ ਤੋਂ ਲਗ-ਪਗ ੬ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਪਿੰਡ ਮੌੜ-ਨਾਭਾ ਦੇ ਕੋਠਿਆਂ ਵਿਚ ਮੌਜੂਦ ਗੁਰਦੁਆਰਾ ਦੁਲਮਸਰ ਸਾਹਿਬ ਪਾਤਸ਼ਾਹੀ ਨੌਵੀਂ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਯਾਦ ਦਿਵਾਉਂਦਾ ਹੈ। ਮਾਲਵਾ ਦੇਸ ਰਟਨ ਦੀ ਸਾਖੀ ਪੋਥੀ ਵਿਚ ਦੱਸਿਆ ਗਿਆ ਹੈ ਕਿ ਢਿਲਵਾਂ ਤੋਂ ਗੁਰੂ ਜੀ ਇੱਥੇ ਸੁਚੇਤਾ ਕਰਨ ਲਈ ਆਉਂਦੇ ਸਨ।[੪੯] ਮੌਜੂਦਾ ਗੁਰਧਾਮ ਦੀ ਉਸਾਰੀ ੧੯੯੭ ਈ. ਵਿਚ ਦਿੱਲੀ ਤੋਂ ਬਾਬਾ ਤਰਸੇਮ ਸਿੰਘ ਅਤੇ ਬਾਬਾ ਲਾਡੀ ਨੇ ਕਰਵਾਈ ਸੀ। ਇਨ੍ਹਾਂ ਤੋਂ ਇਲਾਵਾ ਬਾਬਾ ਮੇਜਰ ਸਿੰਘ ਵੀ ਇੱਥੇ ਸੇਵਾ ਕਰਾਉਂਦੇ ਰਹੇ ਹਨ। ਲਗ-ਪਗ ੨ ਏਕੜ ਜ਼ਮੀਨ 'ਤੇ ਦਰਬਾਰ ਹਾਲ, ਲੰਗਰ ਹਾਲ, ਸਰੋਵਰ, ੫ ਰਿਹਾਇਸ਼ੀ ਕਮਰੇ ਆਦਿ ਬਣੇ ਹੋਏ ਹਨ। ਇੱਥੇ ਮੌਜੂਦ ਢਾਬ ਸਰੋਵਰ ਵਿਚ ਤਬਦੀਲ ਹੋ ਗਈ ਹੈ ਪਰ ਇਕ ਪੁਰਾਤਨ ਖੂਹੀ ਹਾਲੇ ਵੀ ਸੰਭਾਲ ਕੇ ਰੱਖੀ ਹੋਈ ਹੈ। ਇਸ ਤੋਂ ਇਲਾਵਾ ਗੁਰਦੁਆਰਾ ਸਾਹਿਬ ਦੀ ੮ ਏਕੜ ਵਾਹੀ ਯੋਗ ਜ਼ਮੀਨ ਹੈ। ਪਿੰਡ ਦੀ ੧੧ ਮੈਂਬਰੀ ਕਮੇਟੀ ਇਸ ਦੀ ਸੇਵਾ-ਸੰਭਾਲ ਕਰਦੀ ਹੈ।

**ਧੌਲਾ:** ਬਰਨਾਲਾ ਜ਼ਿਲ੍ਹੇ ਵਿਚ ਇਹ ਪਿੰਡ ਹੰਡਿਆਇ ਤੋਂ ਲਗ-ਪਗ ੫ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਮਾਨਸਾ-ਬਰਨਾਲਾ ਸੜਕ 'ਤੇ ਇਹ ਮੁਸਲਮਾਨਾਂ ਦਾ ਪਿੰਡ ਸੀ ਜਿੱਥੇ ਤੰਮਾਕੂ ਦੀ ਖੇਤੀ ਕੀਤੀ ਜਾਂਦੀ ਸੀ। ਹੰਡਿਆਇਆ-ਧੌਲਾ ਦੀ ਜ਼ਮੀਨ 'ਤੇ ਗੁਰਦੁਆਰਾ

ਅੜੀਸਰ ਸਾਹਿਬ ਉਹ ਅਸਥਾਨ ਹੈ ਜਿਹੜਾ ਕਿ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਯਾਦ ਦਿਵਾਉਂਦਾ ਹੈ। ਹੰਡਿਆਏ ਤੋਂ ਗੁਰੂ ਜੀ ਇਸ ਅਸਥਾਨ 'ਤੇ ਆਏ ਤਾਂ ਗੁਰੂ ਜੀ ਦਾ ਘੋੜਾ ਧੌਲੇ ਤੋਂ ਸੋਹੀਵਾਲ ਪਿੰਡ ਵੱਲ ਚਲਾ ਗਿਆ ਸੀ। ਗੁਰੂ ਜੀ ਦੀ ਯਾਦ ਵਿਚ ਇਸ ਅਸਥਾਨ 'ਤੇ ਗੁਰਦੁਆਰਾ ਅੜੀਸਰ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ। ਗੁਰਦੁਆਰਾ ਸਾਹਿਬ ਦੀ ਮੌਜੂਦਾ ਇਮਾਰਤ ਬਾਬਾ ਬਾਬੂ ਸਿੰਘ ਕਾਰ-ਸੇਵਾ ਵਾਲਿਆਂ ਵੱਲੋਂ ੧੯੯੫-੯੬ ਈ. ਵਿਚ ਤਿਆਰ ਕੀਤੀ ਦੱਸੀ ਜਾਂਦੀ ਹੈ। ਲਗ-ਪਗ ਤਿੰਨ ਏਕੜ ਜ਼ਮੀਨ 'ਤੇ ਦਰਬਾਰ ਹਾਲ, ਲੰਗਰ ਹਾਲ, ਸਰੋਵਰ ੧੦ ਰਿਹਾਇਸ਼ੀ ਕਮਰੇ ਆਦਿ ਬਣੇ ਹੋਏ ਹਨ।

**ਪੰਧੇਰ:** ਬਰਨਾਲਾ ਜ਼ਿਲ੍ਹੇ ਦਾ ਇਹ ਪਿੰਡ ਮਾਨਸਾ ਜ਼ਿਲ੍ਹੇ ਵਿਚ ਪੈਂਦੇ ਅਲੀਸ਼ੇਰ ਤੋਂ ਲਗ-ਪਗ ੬ ਕਿਲੋਮੀਟਰ ਦੀ ਦੂਰੀ 'ਤੇ ਹੈ। ਅਲੀਸ਼ੇਰ ਤੋਂ ਨਹਿਰ ਦੇ ਕੰਢੇ-ਕੰਢੇ ੪ ਕਿਲੋਮੀਟਰ ਬਾਅਦ ਪੁਲ ਟੱਪ ਕੇ ਇਹ ਪਿੰਡ ਆਉਂਦਾ ਹੈ ਦੂਜਾ ਰਾਹ ਮੌਜੋ ਖੁਰਦ ਰਾਹੀਂ ਹੈ। ਦੋਵੇਂ ਪਾਸਿਓਂ ਦੂਰੀ ਲਗ-ਪਗ ਇੱਕੋ ਜਿਹੀ ਹੈ। ਮਾਲਵੇ ਦੀ ਪ੍ਰਚਾਰ-ਯਾਤਰਾ ਦੌਰਾਨ ਢਿੱਲਵਾਂ ਤੋਂ ਚੱਲ ਕੇ ਸ੍ਰੀ ਗੁਰੂ ਤੇਗ ਬਹਾਦਰ ਜੀ ਇਸ ਪਿੰਡ ਵਿਖੇ ਆਏ ਸਨ। ਕੁਝ ਸਰੋਤਾਂ ਵਿਚ ਮਾਈਸਰ ਖ਼ਾਨੇ ਜਾਂ ਮੋੜ ਤੋਂ ਗੁਰੂ ਜੀ ਦਾ ਇਸ ਪਿੰਡ ਵਿਖੇ ਆਉਣਾ ਦੱਸਦੇ ਹਨ ਪਰ ਢਿਲਵਾਂ ਤੋਂ ਆਉਣਾ ਵਧੇਰੇ ਯੋਗ ਜਾਪਦਾ ਹੈ। ਦੁਪਹਿਰ ਬਾਅਦ ਜਦੋਂ ਗੁਰੂ ਜੀ ਇਸ ਪਿੰਡ ਵਿਖੇ ਪੁੱਜੇ ਤਾਂ ਗੁਰਸਿੱਖਾਂ ਨੇ ਪਿੰਡ ਦੇ ਲੋਕਾਂ ਨੂੰ ਰਾਤ ਸਮੇਂ ਨਿਵਾਸ ਕਰਨ ਵਾਲੀ ਜਗ੍ਹਾ ਪੁੱਛੀ ਤਾਂ ਉਨ੍ਹਾਂ ਕਿਹਾ ਕਿ ਬਾਹਰੋਂ ਆਉਣ ਵਾਲੇ ਘੁਮਿਆਰਾਂ ਕੋਲ ਹੀ ਡੇਰਾ ਕਰਦੇ ਹਨ। ਗੁਰਸਿੱਖਾਂ ਜਦੋਂ ਇਹ ਗੱਲ ਗੁਰੂ ਜੀ ਨੂੰ ਦੱਸੀ ਤਾਂ ਉਹ ਅਗਲੇ ਪਿੰਡ ਅਲੀਸ਼ੇਰ ਚਲੇ ਗਏ। ਜਦੋਂ ਪੰਧੇਰ ਵਾਸੀਆਂ ਨੂੰ ਆਪਣੀ ਗਲਤੀ ਦਾ ਅਹਿਸਾਸ ਹੋਇਆ ਤਾਂ ਮਾਫ਼ੀ ਮੰਗਣ ਲਈ ਗੁਰੂ ਜੀ ਦੇ ਪਿੱਛੇ ਪੰਧੇਰ ਚਲੇ ਗਏ। ਗੁਰੂ ਜੀ ਨੂੰ ਭੇਟ ਕਰਨ ਲਈ ਇਹ ਆਪਣੇ ਨਾਲ ਗੁੜ ਅਤੇ ਹੋਰ ਵਸਤਾਂ ਲੈ ਕੇ ਗਏ ਸਨ। ਰਸਤੇ ਵਿਚ ਇਨ੍ਹਾਂ ਨੂੰ ਇਕ ਬੰਦਾ ਮਿਲਿਆ ਜਿਹੜਾ ਗੁਰੂ ਜੀ ਦੇ ਦਰਸ਼ਨ ਕਰ ਕੇ ਵਾਪਸ ਆ ਰਿਹਾ ਸੀ। ਇਨ੍ਹਾਂ ਨੇ ਉਸ ਨੂੰ ਪੁੱਛਿਆ ਕਿ ਗੁਰੂ ਜੀ ਦਰਸ਼ਨੀ-ਭੇਟਾ ਕੀ ਲੈਂਦੇ ਹਨ? ਤਾਂ ਉਸ ਨੇ ਕਿਹਾ ਕਿ ਗੁਰੂ ਜੀ ਕੁਝ ਨਹੀਂ ਮੰਗਦੇ ਪਰ ਆਪਣੀ ਖ਼ੁਸ਼ੀ ਨਾਲ ਜੋ ਕੁਝ ਮਰਜੀ ਭੇਟ ਕਰ ਦਿਉ। ਮੈਂ ਤਾਂ ਐਵੇਂ ਹੀ ਮੱਥਾ ਟੇਕ ਆਇਆ ਹਾਂ। ਰਾਹਗੀਰ ਦੀ ਗੱਲ ਸੁਣ ਕੇ ਪੰਧੇਰ ਪਿੰਡ ਦੇ ਵਸਨੀਕਾਂ ਨੇ ਗੁਰੂ ਜੀ ਨੂੰ ਭੇਟ ਕਰਨ ਲਈ ਲਿਜਾਇਆ ਜਾ ਰਿਹਾ ਗੁੜ ਆਪਸ ਵਿਚ ਵੰਡ ਕੇ ਖਾ ਲਿਆ ਅਤੇ ਟਕੇ ਰਾਹ ਵਿਚ ਹੀ ਦੱਬ ਦਿੱਤੇ। ਖ਼ਾਲੀ ਹੱਥ ਹੀ ਇਨ੍ਹਾਂ ਨੇ ਗੁਰੂ ਜੀ ਨੂੰ ਮੱਥਾ ਟੇਕ ਦਿੱਤਾ। ਗੁਰੂ ਜੀ ਨੇ ਆਪਣੇ ਸੁਭਾਅ ਅਨੁਸਾਰ ਸਭ ਨੂੰ ਮਾਫ਼ ਕਰ ਕੇ ਅਸ਼ੀਰਵਾਦ ਪ੍ਰਦਾਨ ਕੀਤਾ।[੫੦] ਪੰਧੇਰ ਵਾਸੀਆਂ ਨੇ ਵਾਪਸ ਆ ਕੇ ਉਸ ਅਸਥਾਨ 'ਤੇ ਗੁਰੂ ਜੀ ਦੀ ਯਾਦਗਾਰ ਕਾਇਮ ਕਰ ਦਿੱਤੀ ਜਿੱਥੇ ਉਹ ਕੁਝ ਸਮੇਂ ਲਈ ਰੁਕੇ ਸਨ।

ਪੰਧੇਰ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਪ੍ਰਚਾਰ-ਯਾਤਰਾ ਸੰਬੰਧੀ ਭਾਈ

ਕਾਨ੍ਹ ਸਿੰਘ ਨਾਭਾ ਦੱਸਦੇ ਹਨ, "ਰਾਜ ਨਾਭਾ, ਨਜਾਮਤ ਫੂ.ਲ, ਥਾਣਾ ਧਨੌਲਾ ਵਿਚ ਭੰਦੇਰ ਜੱਟਾਂ ਦਾ ਵਸਾਇਆ ਇਕ ਪਿੰਡ, ਜੋ ਰੇਲਵੇ ਸਟੇਸ਼ਨ ਬਰਨਾਲੇ ਤੋਂ ਪੰਦਰਾਂ ਮੀਲ ਦੱਖਣ ਹੈ। ਇਸ ਥਾਂ ਸ੍ਰੀ ਗੁਰੂ ਤੇਗ ਬਹਾਦਰ ਮੌੜ ਪਿੰਡ ਤੋਂ ਚੱਲ ਕੇ ਆਏ ਹਨ। ਲੋਕਾਂ ਨੂੰ ਸ਼ਰਧਾਹੀਣ ਜਾਣ ਕੇ ਡੇਰਾ ਨਹੀਂ ਕੀਤਾ। ਜਿੱਥੇ ਕੁਝ ਸਮਾਂ ਘੋੜਾ ਠਹਿਰਾਇਆ ਹੈ, ਉੱਥੇ ਹੁਣ ਗੁਰਦੁਆਰਾ ਹੈ, ਪਾਸ ਰਹਿਣ ਦੇ ਮਕਾਨ ਹਨ। ਰਿਆਸਤ ਨਾਭਾ ਵੱਲੋਂ ੧੯੩ ਵਿੱਘੇ ਜ਼ਮੀਨ ਹੈ। ਪੁਜਾਰੀ ਸਿੰਘ ਹੈ। ਇਸ ਪਿੰਡ ਨੂੰ ਪੰਧੇਰ ਭੀ ਆਖਦੇ ਹਨ। ਭੰਦੇਰ ਤੋਂ ਚੱਲ ਕੇ ਗੁਰੂ ਸਾਹਿਬ ਨੇ ਡੇਰਾ ਅਲੀ ਸ਼ੇਰ ਕੀਤਾ।"[੫੧] ਭਾਈ ਸਾਹਿਬ ਜਿਹੜੇ ਮੌੜ ਪਿੰਡ ਵੱਲ ਇਸ਼ਾਰਾ ਕਰ ਰਹੇ ਹਨ, ਉਹ ਢਿਲਵਾਂ ਮੌੜ ਜਾਪਦਾ ਹੈ।

ਡਾ. ਫੌਜਾ ਸਿੰਘ ਇਸ ਅਸਥਾਨ 'ਤੇ ਗੁਰਧਾਮ ਪ੍ਰਗਟ ਹੋਣ ਦਾ ਵੇਰਵਾ ਦਿੰਦੇ ਹੋਏ ਦੱਸਦੇ ਹਨ, "ਇਹ ਗੁਰਦੁਆਰਾ ਸਾਹਿਬ ਘੁਮਿਆਰਾਂ ਦੇ ਘਰ ਵਿਚ ਬਣਿਆ ਹੋਇਆ ਹੈ। ਇਸ ਦੇ ਉੱਤਰ ਵੱਲ ੨੦ ਗਜ਼ 'ਤੇ ਉਸ ਵੇਲੇ ਦਾ ਇਕ ਖੂਹ ਵੀ ਹੈ। ਗੁਰੂ ਸਾਹਿਬ ਦੇ ਪਿੱਛੋਂ ਥੋੜ੍ਹੇ ਸਮੇਂ ਵਿਚ ਹੀ ਗੁਰਦੁਆਰਾ ਪ੍ਰਗਟ ਹੋ ਗਿਆ ਸੀ। ਹੁਣ ਇਸ ਗੁਰਦੁਆਰੇ ਦਾ ਪ੍ਰਬੰਧ ਮੁਖਤਿਆਰ ਸਿੰਘ ਦੇ ਹੱਥ ਵਿਚ ਹੈ ਜੋ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਇਸ ਦੇ ਮੈਨੇਜਰ ਨਿਯੁਕਤ ਕੀਤੇ ਗਏ ਹਨ। ਇਨ੍ਹਾਂ ਦਾ ਖ਼ਾਨਦਾਨ ਗੁਰਦੁਆਰਾ ਦੀ ਸੇਵਾ ਪਿਛਲੀਆਂ ਚਾਰ ਪੀੜ੍ਹੀਆਂ ਤੋਂ ਕਰਦਾ ਆ ਰਿਹਾ ਹੈ। ੧੯੨੬ ਈਸਵੀ ਵਿਚ ਇਨ੍ਹਾਂ ਨੇ ਰਾਜ਼ੀਨਾਮੇ ਨਾਲ ਗੁਰਦੁਆਰੇ ਦਾ ਕਬਜ਼ਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਦੇ ਦਿੱਤਾ ਸੀ। ਜਿੱਥੇ ਗੁਰੂ ਸਾਹਿਬ ਥੋੜਾ ਚਿਰ ਘੋੜੇ ਤੋਂ ਉਤਰ ਕੇ ਖੜੇ ਸਨ, ਉੱਥੇ ਹੁਣ ਮੰਜੀ ਸਾਹਿਬ ਉੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ ਹੈ।"[੫੨] ਸੰਤ ਅਤਰ ਸਿੰਘ ਮਸਤੂਆਣਾ ਵਾਲਿਆਂ ਨੇ ਵੀ ਇਸ ਗੁਰਧਾਮ ਦੀ ਸੇਵਾ ਕਰਵਾਈ ਹੈ ਪਰ ਮੌਜੂਦਾ ਇਮਾਰਤ ਬਾਬਾ ਹਰਬੰਸ ਸਿੰਘ ਕਾਰ-ਸੇਵਾ ਦਿੱਲੀ ਵਾਲਿਆਂ ਵੱਲੋਂ ੧੯੯੮ ਈ. ਵਿਚ ਤਿਆਰ ਕੀਤੀ ਗਈ ਹੈ। ਸੰਗਤ ਦੇ ਸਹਿਯੋਗ ਨਾਲ ਬਾਬਾ ਬਚਨ ਸਿੰਘ ਮੌਜੂਦਾ ਪ੍ਰਬੰਧ ਦੇਖ ਰਹੇ ਹਨ।

ਇਸ ਗੁਰਦੁਆਰਾ ਸਾਹਿਬ ਦੇ ਨਾਂ ੫੫ ਏਕੜ ਵਾਹੀਯੋਗ ਜ਼ਮੀਨ ਹੈ ਅਤੇ ਇਸ ਤੋਂ ਇਲਾਵਾ ਗੁਰਦੁਆਰਾ ਸਾਹਿਬ ਦਾ ਦਰਬਾਰ ਹਾਲ (੪੦×੬੦), ਲੰਗਰ ਹਾਲ, ੧੮ ਕਮਰੇ ਆਦਿ ਬਣੇ ਹੋਏ ਹਨ। ਬੱਚਿਆਂ ਨੂੰ ਗੁਰਬਾਣੀ ਨਾਲ ਜੋੜਨ ਲਈ ਯਤਨ ਕੀਤੇ ਜਾਂਦੇ ਹਨ ਅਤੇ ਕੀਰਤਨ ਸਿਖਾਉਣ ਦਾ ਵਿਸ਼ੇਸ਼ ਪ੍ਰਬੰਧ ਕੀਤਾ ਹੋਇਆ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਗੁਰਦੁਆਰਾ ਐਕਟ ਦੀ ਧਾਰਾ ੮੭ ਅਧੀਨ ਇਸ ਗੁਰਧਾਮ ਦਾ ਪ੍ਰਬੰਧ ਕਰਦੀ ਹੈ। ਪਿੰਡ ਦੀ ਪੰਜ ਮੈਂਬਰੀ ਕਮੇਟੀ ਉਤਸ਼ਾਹ-ਪੂਰਵਕ ਸੇਵਾ ਨਿਭਾਉਂਦੀ ਹੈ।

**ਫਰਵਾਹੀ:** ਬਰਨਾਲੇ ਜ਼ਿਲ੍ਹੇ ਵਿਚ ਇਹ ਪਿੰਡ ਬਰਨਾਲੇ ਤੋਂ ਲਗ-ਪਗ ੭ ਕਿਲੋਮੀਟਰ ਅਤੇ ਗੁਰਦੁਆਰਾ ਗੁਰੂਸਰ ਕੱਚਾ ਤੋਂ ਲਗ-ਪਗ ੯ ਕਿਲੋਮੀਟਰ ਦੀ ਦੂਰੀ 'ਤੇ ਸਥਿਤ

ਹੈ। ਸੇਖੇ ਕੱਟੂ ਤੋਂ ਚੱਲ ਕੇ ਸ੍ਰੀ ਗੁਰੂ ਤੇਗ ਬਹਾਦਰ ਜੀ ਇਸ ਪਿੰਡ ਵਿਖੇ ਆਏ ਸਨ ਅਤੇ ਇਨ੍ਹਾਂ ਦੀ ਯਾਦ ਵਿਚ ਇੱਥੇ ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ। ੨੪ ਪੋਹ ਨੂੰ ਗੁਰੂ ਜੀ ਦਾ ਇਸ ਪਿੰਡ ਵਿਖੇ ਆਗਮਨ ਦਿਵਸ ਮਨਾਇਆ ਜਾਂਦਾ ਹੈ। ਭਾਈ ਸੋਭਾ ਸਿੰਘ ਨੇ ੬੦ ਸਾਲ ਇਸ ਗੁਰਧਾਮ ਦੀ ਸੇਵਾ ਕੀਤੀ ਸੀ ਜਿਸ ਦਾ ਵਰਣਨ ਕਰਦੇ ਹੋਏ ਗਿਆਨੀ ਗਿਆਨ ਸਿੰਘ ਦੱਸਦੇ ਹਨ ਕਿ "ਭਾਈ ਸੋਭਾ ਸਿੰਘ ਪੂਰੇ ਭਾਂਡੇ ਸੰਤ ਸੰਮਤ ੧੯੦੭ ਬਿਕ੍ਰਮੀ (ਸੰਨ ੧੮੫੦) ਵਿਚ ਓਥੇ ਆ ਕੇ ਸੱਠ ਬਰਸ ਰਹੇ ਜਿਨ੍ਹਾਂ ਦਾ ਚੇਲਾ ਥੰਮਣ ਸਿੰਘ ਸਾਰੇ ਦੇਸ ਦਾ ਪੂਜਯ ਹੋਯਾ।"[੫੩] ਬਾਬਾ ਥੰਮਣ ਸਿੰਘ ਇਸ ਪਿੰਡ ਦੀ ਵੱਡੀ ਧਾਰਮਿਕ ਸ਼ਖ਼ਸੀਅਤ ਹੋਏ ਹਨ ਜਿਨ੍ਹਾਂ ਨੂੰ ਭਾਈ ਸੋਭਾ ਸਿੰਘ ਦਮਦਮਾ ਸਾਹਿਬ ਤੋਂ ਸਿੰਘ ਸਜਾ ਕੇ ਲਿਆਏ ਸਨ।

ਗੁਰਦੁਆਰਾ ਸਾਹਿਬ ਦੀ ਮੌਜੂਦਾ ਇਮਾਰਤ ਲਗ-ਪਗ ੧੦੦ ਸਾਲ ਪਹਿਲਾਂ ਦੀ ਬਣੀ ਹੋਈ ਹੈ ਜਿਸ ਦੀ ਉਸਾਰੀ ਮਹੰਤ ਆਤਮਾ ਸਿੰਘ ਨੇ ਕਰਵਾਈ ਸੀ। ਲਗ-ਪਗ ੪ ਏਕੜ ਜ਼ਮੀਨ 'ਤੇ ਦਰਬਾਰ ਹਾਲ, ਲੰਗਰ ਹਾਲ, ਸਰੋਵਰ ਅਤੇ ੮ ਰਿਹਾਇਸ਼ੀ ਕਮਰੇ ਬਣੇ ਹੋਏ ਹਨ। ੪੦ ਫੁੱਟ ਚੌੜਾ ਅਤੇ ੮੦ ਫੁੱਟ ਲੰਮਾ ਨਵਾਂ ਦਰਬਾਰ ਹਾਲ ਉਸਾਰੀ ਅਧੀਨ ਹੈ। ੩੧ ਏਕੜ ਵਾਹੀ ਯੋਗ ਜ਼ਮੀਨ ਠੇਕੇ 'ਤੇ ਦਿੱਤੀ ਜਾਂਦੀ ਹੈ। ਇਕ ਪੁਰਾਤਨ ਖਜੂਰ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਗੁਰਦੁਆਰਾ ਐਕਟ ਦੀ ਧਾਰਾ ੮੭ ਅਧੀਨ ਇਸ ਗੁਰਧਾਮ ਦਾ ਪ੍ਰਬੰਧ ਕਰਦੀ ਹੈ।

**ਭਗਤਪੁਰਾ ਮੌੜ:** ਬਰਨਾਲਾ ਜ਼ਿਲ੍ਹੇ ਦਾ ਇਹ ਪਿੰਡ ਢਿਲਵਾਂ ਤੋਂ ੮ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਪਿੰਡ ਦੇ ਲਗ-ਪਗ ਡੇਢ ਕਿਲੋਮੀਟਰ ਬਾਹਰਵਾਰ ਮੌੜ ਨਾਭੇ ਦੇ ਕੋਠਿਆਂ ਵਾਲੀ ਸੜਕ 'ਤੇ ਢਿਲਵਾਂ ਤੋਂ ਲਗ-ਪਗ ਸਾਢੇ ਛੇ ਕਿਲੋਮੀਟਰ ਦੀ ਦੂਰੀ 'ਤੇ ਗੁਰਦੁਆਰਾ ਦਾਤਣਸਰ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ। ਢਿਲਵਾਂ ਨਿਵਾਸ ਦੌਰਾਨ ਗੁਰੂ ਜੀ ਇਸ ਅਸਥਾਨ 'ਤੇ ਆਏ ਸਨ। ਇਕ ਪੁਰਾਣਾ ਕਰੀਰ ਗੁਰੂ ਜੀ ਦੇ ਵੇਲੇ ਦਾ ਦੱਸਿਆ ਜਾਂਦਾ ਹੈ। ਗੁਰਧਾਮ ਦੀ ਮੌਜੂਦਾ ਇਮਾਰਤ ੨੦੦੪ ਈ. ਦੀ ਬਣੀ ਹੋਈ ਹੈ।

ਗੁਰਦੁਆਰਾ ਸਾਹਿਬ ਦੀ ਲਗ-ਪਗ ਇਕ ਏਕੜ ਜ਼ਮੀਨ 'ਤੇ ਦਰਬਾਰ ਹਾਲ, ਲੰਗਰ ਹਾਲ, ਸਰੋਵਰ, ੮ ਰਿਹਾਇਸ਼ੀ ਕਮਰੇ ਆਦਿ ਬਣੇ ਹੋਏ ਹਨ। ਇਸ ਤੋਂ ਇਲਾਵਾ ਇਕ ਏਕੜ ਵਾਹੀਯੋਗ ਜ਼ਮੀਨ ਗੁਰਦੁਆਰਾ ਸਾਹਿਬ ਦੇ ਨਾਂ ਹੈ। ਜਥੇਦਾਰ ਬਾਬਾ ਹਰਬੰਸ ਸਿੰਘ ਕਾਰ-ਸੇਵਾ ਚੈਰੀਟੇਬਲ ਟਰੱਸਟ ਵੱਲੋਂ ਬਾਬਾ ਮੇਜਰ ਸਿੰਘ ਪਿੰਡ ਦੀ ਸੰਗਤ ਦੇ ਸਹਿਯੋਗ ਨਾਲ ਇਸ ਅਸਥਾਨ ਦੀ ਸੇਵਾ-ਸੰਭਾਲ ਕਰਵਾ ਰਹੇ ਹਨ।

**ਭੈਣੀ ਮਹਿਰਾਜ:** ਕਾਂਝਲੇ ਤੋਂ ੧੦ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਇਸ ਪਿੰਡ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਯਾਦ ਵਿਚ ਸੁੰਦਰ ਗੁਰਧਾਮ ਬਣਿਆ ਹੋਇਆ ਹੈ। ਸਥਾਨਕ ਪਰੰਪਰਾ ਦੱਸਦੀ ਹੈ ਕਿ ਇਕ ਪੁਰਾਤਨ ਢਾਬ ਦੇ ਕੰਢੇ ਗੁਰੂ ਜੀ ਕੁਝ ਸਮੇਂ ਲਈ ਰੁਕੇ ਸਨ ਅਤੇ ਇੱਥੇ ਉਨ੍ਹਾਂ ਦੇ ਘੋੜੇ ਨੂੰ ਦਰਦ ਉੱਠਿਆ, ਜੰਡ ਦੇ ਪੱਤੇ ਚਾਰੇ

ਤਾਂ ਠੀਕ ਹੋ ਗਿਆ। ਲਗ-ਪਗ ੬੦ ਸਾਲ ਪਹਿਲਾਂ ਮਸਤੂਆਣਾ ਸਾਹਿਬ ਤੋਂ ਭਾਈ ਤੀਰਥ ਸਿੰਘ ਜੀ ਇਸ ਅਸਥਾਨ 'ਤੇ ਆਏ ਸਨ, ਜਿਨ੍ਹਾਂ ਨੇ ਇਸ ਨੂੰ ਆਬਾਦ ਕੀਤਾ ਸੀ। ਇਨ੍ਹਾਂ ਤੋਂ ਪਹਿਲਾਂ ਇੱਥੇ ਇਕ ਥੜ੍ਹਾ ਸਾਹਿਬ ਮੌਜੂਦ ਸੀ ਅਤੇ ਨਾਲ ਹੀ ਤਿੰਨ ਕਮਰੇ ਬਣੇ ਹੋਏ ਸਨ ਜਿਨ੍ਹਾਂ ਵਿੱਚੋਂ ਇਕ ਕਮਰੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਸੀ। ਭਾਈ ਤੀਰਥ ਸਿੰਘ ਜੀ ਨੇ ਇਸ ਅਸਥਾਨ 'ਤੇ ਦਰਬਾਰ ਹਾਲ ਬਣਾਇਆ ਸੀ ਜਿਸ ਦੀ ਜਗ੍ਹਾ 'ਤੇ ੨੦੦੫ ਈ. ਵਿਚ ਨਵੇਂ ਦਰਬਾਰ ਹਾਲ ਦੀ ਉਸਾਰੀ ਅਰੰਭ ਕਰਵਾਈ ਗਈ ਅਤੇ ੨੦੦੮ ਈ. ਵਿਚ ਸੰਪੂਰਨ ਹੋਣ 'ਤੇ ਇੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਗਿਆ। ਪਿੰਡ ਦੀ ੧੭ ਮੈਂਬਰੀ ਕਮੇਟੀ ਹੈ ਜਿਸ ਦੀ ਸਲਾਹ ਅਤੇ ਯਤਨਾਂ ਸਦਕਾ ਸਮੂਹ ਕਾਰਜ ਕੀਤੇ ਜਾਂਦੇ ਹਨ। ਗੁਰਦੁਆਰਾ ਸਾਹਿਬ ਦੀ ੮ ਏਕੜ ਵਾਹੀ ਯੋਗ ਜ਼ਮੀਨ ਠੇਕੇ 'ਤੇ ਦਿੱਤੀ ਜਾਂਦੀ ਹੈ।

**ਰੂੜੇ ਕੇ ਕਲਾਂ:** ਬਰਨਾਲਾ ਜ਼ਿਲ੍ਹੇ ਦੇ ਇਸ ਪਿੰਡ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਯਾਦ ਵਿਚ ਗੁਰਦੁਆਰਾ ਗੁਰੂਸਰ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ। ਪਿੰਡ ਦੇ ਭਾਈ ਧੀਰ ਸਿੰਘ ਨੇ ਪੁਰਾਤਨ ਗੁਰਧਾਮ ਦੀ ਉਸਾਰੀ ਕਰਵਾਈ ਸੀ ਪਰ ਪਿੰਡ ਦੀ ਸਥਾਨਿਕ ਕਮੇਟੀ ਨੇ ੨੦੧੧ ਈ. ਵਿਚ ਇਕ ਨਵੇਂ ਗੁਰਧਾਮ ਦੀ ਉਸਾਰੀ ਕਰਵਾਈ ਹੈ ਜਿਸ ਦਾ ਪ੍ਰਬੰਧ ਪਿੰਡ ਦੀ ੧੧ ਮੈਂਬਰੀ ਕਮੇਟੀ ਵੱਲੋਂ ਕੀਤਾ ਜਾ ਰਿਹਾ ਹੈ। ਲਗ-ਪਗ ਡੇਢ ਏਕੜ ਵਿਚ ਦਰਬਾਰ ਹਾਲ, ਲੰਗਰ ਹਾਲ ਅਤੇ ਡਿਉੜ੍ਹੀ ਆਦਿ ਬਣੇ ਹੋਏ ਹਨ।

**ਹਵਾਲੇ:**


੪੨. *ਮਾਲਵਾ ਦੇਸ ਰਟਨ ਦੀ ਸਾਖੀ ਪੋਥੀ*, ਸਾਖੀ ੮, ਪੰਨਾ ੧੨.

੪੩. ਫੌਜਾ ਸਿੰਘ, *ਗੁਰੂ ਤੇਗ ਬਹਾਦਰ: ਯਾਤਰਾ ਅਸਥਾਨ, ਪਰੰਪਰਾਵਾਂ ਤੇ ਯਾਦ ਚਿੰਨ੍ਹ*, ਪੰਨਾ ੧੨੭.

੪੪. *ਮਾਲਵਾ ਦੇਸ ਰਟਨ ਦੀ ਸਾਖੀ ਪੋਥੀ*, ਸਾਖੀ ੧੮, ਪੰਨਾ ੨੦.

੪੫. ਗਿਆਨੀ ਠਾਕਰ ਸਿੰਘ, *ਸ੍ਰੀ ਗੁਰਦੁਆਰੇ ਦਰਸ਼ਨ*, ਪੰਨਾ ੧੭੭.

੪੬. ਭਾਈ ਸੰਤੋਖ ਸਿੰਘ, *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ*, ਰਾਸਿ ੧੧, ਅੰਸੂ ੩੪.੪੭.

੪੭. *ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੬੦.*

੪੮. ਗਿਆਨੀ ਗਿਆਨ ਸਿੰਘ, *ਤਵਾਰੀਖ ਗੁਰੂ ਖ਼ਾਲਸਾ*, ਭਾਗ ਪਹਿਲਾ, ਪੰਨਾ ੬੮੨.

੪੯. ਗੁਰੂ ਜੀ ਸੁਚੇਤਾ ਦੁੱਲਮੀ ਕੀ ਕਰਦੇ ਤੀਸਰ ਪਹਿਰ ਢਾਬਿ। *ਮਾਲਵਾ ਦੇਸ ਰਟਨ ਦੀ ਸਾਖੀ ਪੋਥੀ*, ਸਾਖੀ ੭, ਪੰਨਾ ੧੨.

੫੦. *ਮਾਲਵਾ ਦੇਸ ਰਟਨ ਦੀ ਸਾਖੀ ਪੋਥੀ*, ਸਾਖੀ ੧੦, ਪੰਨਾ ੧੩.

੫੧. ਕਾਨ੍ਹ ਸਿੰਘ ਨਾਭਾ, *ਗੁਰੁਸ਼ਬਦ ਰਤਨਾਕਰ ਮਹਾਨ ਕੋਸ਼*, ੬੯੫.

੫੨. ਫੌਜਾ ਸਿੰਘ, *ਗੁਰੂ ਤੇਗ ਬਹਾਦਰ: ਯਾਤਰਾ ਅਸਥਾਨ, ਪਰੰਪਰਾਵਾਂ ਤੇ ਯਾਦ ਚਿੰਨ੍ਹ, ਪੰਨਾ ੧੦੯.*

੫੩. ਗਿਆਨੀ ਗਿਆਨ ਸਿੰਘ, *ਤਵਾਰੀਖ਼ ਗੁਰੂ ਖ਼ਾਲਸਾ, ਭਾਗ ਪਹਿਲਾ, ਪੰਨਾ ੧੮.*


***ਚਲਦਾ. . .***

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ : ਸਮਕਾਲੀ ਸਰੋਕਾਰ

*-ਡਾ. ਚਮਕੌਰ ਸਿੰਘ**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਦਾ ਸੰਕਲਨ ਅਤੇ ਸੰਪਾਦਨ, ਇਕ ਕ੍ਰਾਂਤੀਕਾਰੀ ਇਤਿਹਾਸਿਕ ਵਰਤਾਰਾ ਹੈ, ਜਿਸ ਦੀਆਂ ਜੀਵਨ-ਵਿਗਾਸੀ ਰਮਜ਼ਾਂ/ਗੁਰਸੂਤਰਾਂ ਨੂੰ ਸਮਝ ਕੇ ਪੂਰੀ ਮਨੁੱਖਤਾ ਸਾਹਮਣੇ ਪੇਸ਼ ਕਰਨਾ ਅਤੇ ਅਮਲ ਅਭਿਆਸ ਵਿਚ ਲਿਆਉਣਾ ਅਜੋਕੇ ਸਮੇਂ ਦੀ ਵੱਡੀ ਲੋੜ ਹੈ। ਵਿਭਿੰਨ ਧਰਮ ਪੰਥਾਂ ਅਤੇ ਧਰਮ ਗ੍ਰੰਥਾਂ ਦਾ ਤੁਲਨਾਤਮਿਕ ਅਧਿਐਨ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਰਬ-ਕਲਿਆਣਕਾਰੀ ਵਿਲੱਖਣਤਾ ਅਤੇ ਨਿਵੇਕਲੇਪਨ ਨੂੰ ਭਲੀਭਾਂਤ ਉਜਾਗਰ ਕਰਦਾ ਹੈ। ਵਿਸ਼ਾ-ਵਸਤੂ ਅਤੇ ਪੇਸ਼ਕਾਰੀ ਦੇ ਪੱਖੋਂ ਕਾਦਰ, ਕੁਦਰਤ ਅਤੇ ਮਨੁੱਖੀ ਭਾਈਚਾਰੇ ਦੇ ਸਰਬੱਤ ਸਰੋਕਾਰਾਂ ਨਾਲ ਸੰਬੰਧਿਤ ਹੋਣ ਕਰਕੇ ਇਸ ਪਾਵਨ ਗ੍ਰੰਥ ਦੀ ਮਹੱਤਤਾ ਸਰਬਕਾਲੀ ਅਤੇ ਸਰਬਪੱਖੀ ਹੈ। ਗੁਰਬਾਣੀ, ਧਰਤੀ ਉਤੇ ਵਿਗਸਦੇ ਜੀਵਨ ਨਾਲ ਜੁੜੇ ਹਰ ਸਰੋਕਾਰ ਨੂੰ ਮੁਖਾਤਬ ਹੋਈ ਹੈ, ਜਿਨ੍ਹਾਂ ਵਿੱਚੋਂ ਕੁਝ ਪ੍ਰਮੁੱਖ ਨੂੰ ਸੰਖੇਪ ਵਿਚ ਹੇਠ ਲਿਖੇ ਅਨੁਸਾਰ ਸਮਝਿਆ ਜਾ ਸਕਦਾ ਹੈ:

## ੧. ਰੂਹਾਨੀ ਸਰੋਕਾਰ

ਬ੍ਰਹਿਮੰਡੀ ਪਸਾਰਾਂ ਅਤੇ ਉਸ ਵਿਚ ਕਾਰਜਸ਼ੀਲ ਸਾਰੇ ਤਾਰਾਮੰਡਲ (Constellations), ਸਾਰੀਆਂ ਅਕਾਸ਼ਗੰਗਾ (Galaxies) ਅਤੇ ਸਾਡਾ ਸੂਰਜ ਮੰਡਲ (Solar System), ਸਭ ਦਾ ਸਿਰਜਣਹਾਰ, ਸਰਬਸ਼ਕਤੀਮਾਨ ਅਕਾਲ ਪੁਰਖ ਵਾਹਿਗੁਰੂ ਹੈ। ਧਰਤੀ, ਸੂਰਜਮੰਡਲ ਦਾ ਇਕ ਛੋਟਾ, ਪਰ ਜੀਵਨ ਨਾਲ ਪ੍ਰਜੂਲਿਤ ਗ੍ਰਹਿ ਹੈ, ਜਿਸ ਉੱਤੇ ਮੌਜੂਦ ਸਾਰੇ ਜੀਵ-ਜੰਤੂ, ਬਨਸਪਤੀ, ਸਮੇਤ ਜੜ੍ਹ ਅਤੇ ਚੇਤਨ ਸਭ ਵਸਤਾਂ/ਤੱਤ, ਵਾਹਿਗੁਰੂ ਦੀ ਰਚਨਾ ਹਨ। ਉਹ ਸਰਬਸ਼ਕਤੀਮਾਨ, ਅੰਸ਼/ਆਤਮ ਰੂਪ ਵਿਚ ਸਾਰੇ ਜੀਵਾਂ ਅਤੇ ਮਨੁੱਖਾਂ ਵਿਚ ਹਾਜ਼ਰ/ਵਿਆਪਕ ਹੈ:

*ਸਭ ਮਹਿ ਜੋਤਿ ਜੋਤਿ ਹੈ ਸੋਇ॥*
*ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੩)*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਿਰਜਣਹਾਰ ਸ਼ਕਤੀ-ਸਰੋਤ ਵਾਹਿਗੁਰੂ ਦੀ ਹੋਂਦ-ਹਾਜ਼ਰੀ ਨੂੰ 'ਨਾਮ' ਸ਼ਬਦ ਨਾਲ ਸੰਕੇਤ/ਪੇਸ਼ ਕੀਤਾ ਗਿਆ ਹੈ ਅਤੇ ਉਸ ਦੇ ਹਾਜਰ-ਨਾਜਰ ਸਰੂਪ (ਨਾਮ) ਦਾ ਸਿਮਰਨ ਵਾਰ ਵਾਰ ਕਰਨ ਦੀ ਤਾਕੀਦ ਕੀਤੀ ਗਈ ਹੈ। ਗੁਰਬਾਣੀ ਨੇ 'ਅਕਾਲ ਪੁਰਖ ਵਾਹਿਗੁਰੂ' ਦੇ ਨਾਮ ਨਾਲੋਂ ਟੁੱਟ ਜਾਣਾ ਜਾਂ

*ਡਾਇਰੈਕਟਰ, ਪੰਥ ਰਤਨ ਜਥੇਦਾਰ ਗੁਰਚਰਨ ਸਿੰਘ ਟੌਹੜਾ, ਇੰਸਟੀਚਿਊਟ ਆਫ ਅਡਵਾਂਸਡ ਸਟੱਡੀਜ਼ ਇਨ ਸਿਖਇਜ਼ਮ, ਬਹਾਦਰਗੜ੍ਹ (ਪਟਿਆਲਾ)- ੧੪੭੦੨੧; ਮੋ. +੯੧੯੭੨੭੦੨੨੨੨੫

ਭੁੱਲ ਜਾਣਾ, ਸਾਰੀਆਂ ਮਨੁੱਖੀ ਸਮੱਸਿਆਵਾਂ ਦੀ ਮੂਲ ਵਜ੍ਹਾ ਦੱਸੀ ਹੈ। ਵਿਸ਼ੇ-ਵਿਕਾਰਾਂ ਅਤੇ ਮੋਹ-ਮਾਇਆ ਵਿਚ ਲਿਪਤ ਹੋ ਕੇ ਉਸ ਸਿਰਜਣਹਾਰ ਤੋਂ ਦੂਰ ਹੋ/ਵਿਛੜ ਚੁੱਕੇ ਮਨੁੱਖੀ ਆਤਮ ਨੂੰ ਆਪਣੇ ਸਿਰਜਣਹਾਰ ਸਰੋਤ ਦੇ ਜੋਤ ਸਰੂਪ ਵਿਚ ਮੁੜ ਮਿਲਣ/ਲੀਨ ਹੋਣ ਦੀ ਪ੍ਰੇਰਨਾ, ਗੁਰਬਾਣੀ ਦਾ ਪ੍ਰਮੁੱਖ ਰੂਹਾਨੀ ਸਰੋਕਾਰ ਹੈ:

*ਭਈ ਪਰਾਪਤਿ ਮਾਨੁਖ ਦੇਹੁਰੀਆ॥*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੨)*

## ੨. ਜੀਵਨ-ਜਾਚ ਦੇ ਸਰੋਕਾਰ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਸਚਿਆਰ/ਗੁਰਮੁਖ ਸ਼ਖ਼ਸੀਅਤ ਦੀ ਘਾੜਤ ਲਈ ਗੁਣਾਂ ਨੂੰ ਗ੍ਰਹਿਣ ਕਰਨ ਅਤੇ ਔਗੁਣਾਂ ਦਾ ਤਿਆਗ ਕਰਨ ਦੀ ਸਿੱਖਿਆ/ਪ੍ਰੇਰਨਾ ਪ੍ਰਦਾਨ ਕਰਦੀ ਹੈ। ਮਨੁੱਖ ਨੂੰ ਆਪਣੇ ਚਰਿੱਤਰ ਨਿਰਮਾਣ ਲਈ ਗੁਣਵੰਤ/ਨਰੋਈ ਜੀਵਨ-ਜਾਚ ਅਤੇ ਉੱਚੀਆਂ-ਸੁੱਚੀਆਂ ਨੈਤਿਕ ਕਦਰਾਂ-ਕੀਮਤਾਂ ਅਪਣਾਉਣ ਦੀ ਪ੍ਰੇਰਨਾ ਥਾਂ-ਥਾਂ ਮਿਲਦੀ ਹੈ। ਇੱਥੇ ਵਿਸ਼ੇਸ਼ ਤੌਰ 'ਤੇ ਵਰਣਨਯੋਗ ਹੈ ਕਿ ਗੁਰਬਾਣੀ ਅਨੁਸਾਰ ਸਚਿਆਰ ਜੀਵਨ-ਸ਼ੈਲੀ, ਚਰਿੱਤਰ ਨਿਰਮਾਣ ਦੇ ਗੁਰਸੂਤਰਾਂ ਅਤੇ ਨੈਤਿਕ ਕਦਰਾਂ-ਕੀਮਤਾਂ ਦਾ ਸੋਮਾ, ਅਕਾਲ ਪੁਰਖ ਵਾਹਿਗੁਰੂ ਹੀ ਹੈ। ਉਸ ਵਾਹਿਗੁਰੂ ਦੇ ਹਾਜਰ ਨਾਜਰ ਜੋਤਿ ਸਰੂਪ ਦਾ ਧਿਆਨ, ਉਸ ਨਾਮ ਦਾ ਸਿਮਰਨ, ਉਸ ਦੇ ਹੁਕਮ ਵਿਚ ਰਾਜ਼ੀ ਰਹਿਣ *(ਹੁਕਮਿ ਰਜਾਈ ਚਲਣਾ…)* ਸਮੇਤ ਅਨਿਕ ਪ੍ਰਕਾਰੀ ਗੁਰਸੂਤਰ, ਗੁਰਬਾਣੀ ਵਿਚ ਦਰਸਾਈ ਨਾਮ ਸਾਧਨਾ (ਅਭਿਆਸ) ਦੇ ਪ੍ਰਮੁੱਖ ਅੰਗ ਹਨ। ਇਸੇ ਤਰ੍ਹਾਂ ਬਿਹਤਰ ਜ਼ਿੰਦਗੀ ਜਿਊਣ ਲਈ ਸਰੀਰਕ ਅਤੇ ਮਾਨਸਿਕ ਤੰਦਰੁਸਤੀ, ਕੁਦਰਤ ਅਨਕੂਲ ਜੀਵਨ-ਸ਼ੈਲੀ, ਵਾਤਾਵਰਣ ਦੀ ਸ਼ੁੱਧਤਾ ਅਤੇ ਪੌਸ਼ਟਿਕ ਕੁਦਰਤੀ ਖਾਧ-ਖੁਰਾਕ ਦੇ ਮਹੱਤਵ ਅਤੇ ਉਪਯੋਗ ਦਾ ਸਰੋਕਾਰ ਸਮੁੱਚੀ ਗੁਰਬਾਣੀ ਵਿਚ ਵਿਆਪਕ ਪੱਧਰ ਉੱਤੇ ਦਰਜ ਹੋਇਆ ਵੇਖਿਆ-ਪੜ੍ਹਿਆ ਜਾ ਸਕਦਾ ਹੈ:

*-ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ ਮਨ ਤਨ ਭਏ ਅਰੋਗਾ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੧੧)*

*-ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੮)*

*-ਬਲਿਹਾਰੀ ਕੁਦਰਤਿ ਵਸਿਆ॥*
*ਤੇਰਾ ਅੰਤੁ ਨ ਜਾਈ ਲਖਿਆ ॥ਰਹਾਉ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੪੬੯)*

*-ਬਾਬਾ ਹੋਰੁ ਖਾਣਾ ਖੁਸੀ ਖੁਆਰੁ॥*
*ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥੧॥ਰਹਾਉ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੬)*

*-ਖਾਣਾ ਪੀਣਾ ਪਵਿਤ੍ਰੁ ਹੈ ਦਿਤੋਨੁ ਰਿਜਕੁ ਸੰਬਾਹਿ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੭੨)*

## ੩. ਲੋਕ ਪ੍ਰਬੰਧਨ ਦੇ ਸਰੋਕਾਰ

ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਗਿਆਨ ਪ੍ਰਬੰਧ ਜਿੱਥੇ ਇਕ ਸਿਹਤਮੰਦ ਸ਼ਖ਼ਸੀਅਤ ਦੀ ਘਾੜਤ ਲਈ ਰੂਹਾਨੀ ਸਿੱਖਿਆ ਪ੍ਰਦਾਨ ਕਰਦਾ ਹੈ, ਉੱਥੇ ਇਕ ਚੰਗੇ ਮਨੁੱਖੀ ਸਮਾਜ ਦੀ ਉਸਾਰੀ ਲਈ ਵੱਖ-ਵੱਖ ਮਾਨਵ-ਸਿਰਜਕ ਪ੍ਰਬੰਧਾਂ ਨੂੰ ਘੜਨ, ਸੰਵਾਰਨ ਅਤੇ ਕਲਿਆਣਕਾਰੀ ਬਣਾਉਣ ਲਈ ਉੱਚਿਤ ਦਿਸ਼ਾ-ਨਿਰਦੇਸ਼ ਮੁਹੱਈਆ ਕਰਵਾਉਂਦਾ ਹੈ। ਸਿਹਤਮੰਦ ਸਮਾਜ ਦੀ ਸਿਰਜਨਾ ਲਈ ਪਰਵਾਰ (family) ਅਤੇ ਪਰਵਰਿਸ਼ (Parenting) ਨਾਲ ਜੁੜੇ ਸਰੋਕਾਰ, ਰੂਹਾਨੀ ਸੰਵੇਦਨਾ ਅਤੇ ਪਰਮਾਰਥੀ ਮਹਾਂਦ੍ਰਿਸ਼ਟੀ ਨਾਲ ਸਰਸ਼ਾਰ/ਊਰਜਿਤ ਹੋ ਕੇ ਪੇਸ਼ ਹੋਏ ਹਨ:

*-ਖੇਲਿ ਖਿਲਾਇ ਲਾਡ ਲਾਡਾਵੈ ਸਦਾ ਸਦਾ ਅਨਦਾਈ॥*
*ਪ੍ਰਤਿਪਾਲੈ ਬਾਰਿਕ ਕੀ ਨਿਆਈ ਜੈਸੇ ਮਾਤ ਪਿਤਾਈ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੨੧੩)*

*-ਹਰਿ ਜੀ ਮਾਤਾ ਹਰਿ ਜੀ ਪਿਤਾ ਹਰਿ ਜੀਉ ਪ੍ਰਤਿਪਾਲਕ॥*
*ਹਰਿ ਜੀ ਮੇਰੀ ਸਾਰ ਕਰੇ ਹਮ ਹਰਿ ਕੇ ਬਾਲਕ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੦੧)*

*-ਤੁਮ ਦਾਤੇ ਠਾਕੁਰ ਪ੍ਰਤਿਪਾਲਕ ਨਾਇਕ ਖਸਮ ਹਮਾਰੇ॥*
*ਨਿਮਖ ਨਿਮਖ ਤੁਮ ਹੀ ਪ੍ਰਤਿਪਾਲਹੁ ਹਮ ਬਾਰਿਕ ਤੁਮਰੇ ਧਾਰੇ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੭੩)*

ਸਿੱਖਿਆ (Education), ਸਿਖਲਾਈ (Training) ਅਤੇ ਸੰਚਾਰ (Media) ਦੇ ਪ੍ਰਬੰਧਾਂ/ਸੰਸਥਾਵਾਂ ਦੀ ਬਣਤਰ, ਉਦੇਸ਼ ਅਤੇ ਨੀਤੀਆਂ ਅਕਸਰ ਸਰਕਾਰਪੱਖੀ/ਸੱਤਾ ਉੱਤੇ ਕਾਬਜ਼ ਧਿਰਾਂ ਦੇ ਹਿਤਾਂ ਦੀ ਪੂਰਤੀ ਲਈ ਬਣਦੀਆਂ ਹਨ। ਇਸੇ ਤਰ੍ਹਾਂ ਧਰਤੀ ਉੱਤੇ ਸਥਾਪਿਤ ਵੱਖ-ਵੱਖ ਰਾਜਾਂ/ਦੇਸ਼ਾਂ ਦੇ ਸ਼ਕਤੀ ਪ੍ਰਬੰਧ ਅਤੇ ਨਿਆਂ ਪ੍ਰਬੰਧ, ਮੁੱਠੀ ਭਰ ਹਾਕਮ ਸ਼੍ਰੇਣੀ ਦੇ ਹਿੱਤਾਂ ਨੂੰ ਪੂਰਨ ਅਤੇ ਬਹੁਗਿਣਤੀ (ਵੋਟਰਾਂ) ਨੂੰ ਭਰਮਾਉਣ ਲਈ ਘੜੇ ਜਾਂਦੇ ਹਨ। ਇਹ ਦਮਨਕਾਰੀ ਪ੍ਰਬੰਧ ਹੀ ਘੱਟਗਿਣਤੀ, ਹਾਸ਼ੀਆਗਤ ਅਤੇ ਦਲਿਤ/ਦਮਿਤ ਵਰਗਾਂ ਨੂੰ ਹੋਂਦ ਵਿਚ ਲਿਆਉਣ ਦੀ ਵਜ੍ਹਾ ਬਣਦੇ ਹਨ। ਅਜਿਹੇ ਵਰਗ ਆਪਣੇ ਹੱਕ-ਹਕੂਕਾਂ ਦੀ ਬਹਾਲੀ/ਪ੍ਰਾਪਤੀ ਦੇ ਸਰੋਕਾਰਾਂ ਲਈ ਜੂਝਦੇ-ਲੜਦੇ ਜ਼ਿੰਦਗੀ ਬਤੀਤ ਕਰਦੇ ਹਨ ਜਿਸ ਕਰਕੇ ਦਮਨਕਾਰੀ ਪ੍ਰਬੰਧਾਂ ਅਧੀਨ ਅਸ਼ਾਂਤੀ, ਅਸੰਤੋਸ਼ ਅਤੇ ਜਬਰ-ਜ਼ੁਲਮ ਦਾ ਵਰਤਾਰਾ ਨਿਰੰਤਰ ਬਣਿਆ ਰਹਿੰਦਾ ਹੈ। ਆਰਥਿਕ ਪੱਖੋਂ ਪੂੰਜੀ ਅਤੇ ਸਰਮਾਇਆ ਕੁਝ ਹੱਥਾਂ ਤਕ ਸੀਮਤ ਹੋ ਕੇ ਰਹਿ ਜਾਂਦਾ ਹੈ, ਜਿਸ ਕਾਰਨ ਰਾਜ ਪ੍ਰਬੰਧਾਂ ਵਿਚ ਆਮ

ਲੋਕਾਂ ਦੀ ਭਲਾਈ ਦੇ ਸਰੋਕਾਰ ਹਾਸ਼ੀਏ ਉੱਤੇ ਰਹਿ ਜਾਂਦੇ ਹਨ।

ਗੁਰਬਾਣੀ ਵਿਚ ਸਿੱਖਿਆ ਤੇ ਸੰਚਾਰ ਦੇ ਗਿਆਨ-ਪ੍ਰਬੰਧਾਂ; ਰਾਜ ਅਤੇ ਸ਼ਾਸਨ ਦੇ ਸ਼ਕਤੀ-ਪ੍ਰਬੰਧਾਂ, ਨਿਆਂ ਪ੍ਰਬੰਧਾਂ ਅਤੇ ਆਰਥਿਕ ਪ੍ਰਬੰਧਾਂ ਦੀ ਅਗਵਾਈ, ਸਿਖਲਾਈ ਅਤੇ ਵਿਉਂਤਬੰਦੀ ਲਈ ਕਾਦਰ ਅਤੇ ਉਸ ਦੀ ਕੁਦਰਤ ਦੇ ਦੈਵੀ ਪ੍ਰਬੰਧਾਂ ਨੂੰ ਪਰਮਾਰਥੀ/ਆਦਰਸ਼ ਮਾਡਲ ਵਜੋਂ ਪੇਸ਼ ਕੀਤਾ ਗਿਆ ਹੈ। ਇਨ੍ਹਾਂ ਦੈਵੀ ਪ੍ਰਬੰਧਾਂ ਦਾ ਅਨੁਕਰਣ, ਮਨੁੱਖੀ ਪ੍ਰਬੰਧਾਂ ਨੂੰ ਘੜਨ, ਸੰਵਾਰਨ-ਸੁਧਾਰਨ ਦੀ ਜੁਗਤਕਾਰੀ ਵਜੋਂ ਪੇਸ਼ ਹੋਇਆ ਹੈ:

*ਬੇਗਮ ਪੁਰਾ ਸਹਰ ਕੋ ਨਾਉ॥ ਦੂਖੁ ਅੰਦੋਹੁ ਨਹੀ ਤਿਹਿ ਠਾਉ॥*
*ਨਾਂ ਤਸਵੀਸ ਖਿਰਾਜੁ ਨ ਮਾਲੁ॥ ਖਉਫੁ ਨ ਖਤਾ ਨ ਤਰਸੁ ਜਵਾਲੁ॥੧॥*
*ਅਬ ਮੋਹਿ ਖੂਬ ਵਤਨ ਗਹ ਪਾਈ॥ ਊਹਾਂ ਖੈਰਿ ਸਦਾ ਮੇਰੇ ਭਾਈ॥੧॥ਰਹਾਉ॥*
*ਕਾਇਮੁ ਦਾਇਮੁ ਸਦਾ ਪਾਤਿਸਾਹੀ॥ ਦੋਮ ਨ ਸੇਮ ਏਕ ਸੋ ਆਹੀ॥*
*ਆਬਾਦਾਨੁ ਸਦਾ ਮਸਹੂਰ॥ ਊਹਾਂ ਗਨੀ ਬਸਹਿ ਮਾਮੂਰ॥੨॥*
*ਤਿਉ ਤਿਉ ਸੈਲ ਕਰਹਿ ਜਿਉ ਭਾਵੈ॥ ਮਹਰਮ ਮਹਲ ਨ ਕੋ ਅਟਕਾਵੈ॥*
*ਕਹਿ ਰਵਿਦਾਸ ਖਲਾਸ ਚਮਾਰਾ॥ ਜੋ ਹਮ ਸਹਰੀ ਸੁ ਮੀਤੁ ਹਮਾਰਾ॥੩॥੨॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੩੪੫)*

ਇਸ ਦ੍ਰਿਸ਼ਟੀ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਕ ਐਸੇ ਵਿਸਮਾਦੀ ਵਿਸ਼ਵ ਨਿਜ਼ਾਮ ਦਾ ਨਕਸ਼ਾ ਉਲੀਕਿਆ ਗਿਆ ਹੈ, ਜੋ ਚਿੰਤਾ-ਭੈ ਤੋਂ ਮੁਕਤ ਸੇਵਾ, ਸਿਮਰਨ, ਚੜ੍ਹਦੀ ਕਲਾ, ਸਾਂਝੀਵਾਲਤਾ ਅਤੇ ਸਰਬੱਤ ਦੇ ਭਲੇ ਦੀਆਂ ਉਚੇਰੀਆਂ ਦੈਵੀ ਕਦਰਾਂ-ਕੀਮਤਾਂ ਉੱਤੇ ਆਧਾਰਿਤ ਹੈ।

## ੪. ਸਾਂਝੀਵਾਲਤਾ ਦੇ ਗਲੋਬਲ ਸਰੋਕਾਰ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਬਾਣੀ ਵਿਚ ਧਰਤੀ ਨੂੰ ਧਰਮਸਾਲ ਅਤੇ ਪੂਰੀ ਮਨੁੱਖਤਾ ਨੂੰ ਏਕ ਪਿਤਾ ਵਾਹਿਗੁਰੂ ਦੀ ਸੰਤਾਨ ਵਜੋਂ ਪੇਸ਼ ਕੀਤਾ ਗਿਆ ਹੈ। ਧਰਤੀ ਉੱਤੇ ਮੌਜੂਦ ਹਵਾ, ਪਾਣੀ, ਮਿੱਟੀ, ਦਰਿਆ, ਪਹਾੜ, ਜੰਗਲ, ਖਣਿਜ ਪਦਾਰਥ ਆਦਿ ਕੁਦਰਤੀ ਸੋਮੇ ਸਭ ਦੇ ਸਾਂਝੇ ਹਨ। ਇਨ੍ਹਾਂ ਕੁਦਰਤੀ ਸੋਮਿਆਂ ਨਾਲ ਭਰਪੂਰ ਧਰਤੀ, ਗੁਰਬਾਣੀ ਵਿਚ 'ਸਾਂਝੀ ਦੇਗ' ਵਜੋਂ ਤਸੱਵਰ ਕੀਤੀ ਗਈ ਹੈ:

*ਧਰਤੀ ਦੇਗ ਮਿਲੈ ਇਕ ਵੇਰਾ ਭਾਗੁ ਤੇਰਾ ਭੰਡਾਰੀ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੯੦)*

ਇਸ ਦਾ ਭਾਵ ਇਹ ਹੈ ਕਿ ਧਰਤੀ ਅਤੇ ਧਰਤੀ ਉੱਤੇ ਮੌਜੂਦ ਸਾਰੇ ਕੁਦਰਤੀ ਸੋਮੇ, ਮਨੁੱਖ ਸਮੇਤ ਸਾਰੇ ਜੀਵ-ਜੰਤੂਆਂ, ਪਸ਼ੂ-ਪੰਛੀਆਂ ਅਤੇ ਬਨਸਪਤੀ ਲਈ ਸਰਬ-ਸਾਂਝੇ ਹਨ। ਮਨੁੱਖ, ਸਾਰੇ ਜੀਵਾਂ/ਧਰਤੀ ਦਾ ਸਰਦਾਰ ਹੈ:

*ਅਵਰ ਜੋਨਿ ਤੇਰੀ ਪਨਿਹਾਰੀ॥*

*ਇਸੁ ਧਰਤੀ ਮਹਿ ਤੇਰੀ ਸਿਕਦਾਰੀ॥* (ਸ੍ਰੀ ਗੁਰੂ ਗ੍ਰੰਥ ਸਾਹਿਬ, ੩੭੪)

ਇਸ ਦ੍ਰਿਸ਼ਟੀ ਤੋਂ ਕੁਦਰਤੀ ਸੋਮਿਆਂ ਅਤੇ ਵਾਤਾਵਰਨ ਦੀ ਸਦਵਰਤੋਂ, ਸੰਭਾਲ ਦੀ ਜ਼ਿੰਮੇਵਾਰੀ ਵੀ ਮਨੁੱਖ ਉੱਪਰ ਹੀ ਆਇਦ ਹੁੰਦੀ ਹੈ। ਧਰਤੀ ਉੱਤੇ ਨਿਵਾਸ ਕਰ ਰਹੀ ਸਮੁੱਚੀ ਮਨੁੱਖਤਾ ਧਾਰਮਿਕ, ਸੱਭਿਆਚਾਰਕ, ਭੂਗੋਲਿਕ, ਰਾਜਨੀਤਕ, ਭਾਸ਼ਾਈ, ਜਾਤੀ, ਨਸਲੀ, ਰੰਗ, ਲਿੰਗ ਆਦਿ ਹਰ ਪਖੋਂ ਵੰਨ-ਸੁਵੰਨਤਾਵਾਂ (ਵਿਲੱਖਣ ਪਛਾਣਾਂ) ਨਾਲ ਭਰਪੂਰ ਹੈ। ਪਰੰਤੂ ਮਨੁੱਖ ਦੇ ਹਉਮੈਂ-ਹੰਕਾਰ ਅਤੇ ਸਵਾਰਥੀ ਬਿਰਤੀ ਦੇ ਚੱਲਦਿਆਂ ਇਹੀ ਵੰਨਸੁਵੰਨਤਾਵਾਂ, ਵੰਡੀਆਂ ਅਤੇ ਵਿਤਕਰਿਆਂ ਦਾ ਸਬੱਬ ਬਣੀਆਂ ਹੋਈਆਂ ਹਨ; ਜਿਸ ਕਰਕੇ ਸੰਸਾਰ ਵਿਚ ਫਿਰਕੂ ਨਫਰਤ, ਹਿੰਸਾ, ਮਾਰ-ਧਾੜ, ਅਸ਼ਾਂਤੀ, ਦੰਗੇ-ਫਸਾਦ, ਜੰਗਾਂ ਆਦਿ ਬਹੁਤ ਸਾਰੇ ਗੈਰਇਨਸਾਨੀ/ਗੈਰਕੁਦਰਤੀ ਵਰਤਾਰਿਆਂ ਦਾ ਬੋਲਬਾਲਾ ਹੋ ਚੁੱਕਾ ਹੈ ਅਤੇ ਇਨ੍ਹਾਂ ਬੁਰਾਈਆਂ ਨੇ ਧਰਤੀ ਉਤੇ ਜੀਵਨ ਨੂੰ ਦੁਭਰ/ਨਰਕ ਬਣਾ ਕੇ ਰੱਖ ਦਿੱਤਾ ਹੈ।

ਗੁਰਬਾਣੀ ਵਿਚ ਸਾਰੀ ਮਨੁੱਖਤਾ, ਜੀਵ-ਜੰਤੂਆਂ ਅਤੇ ਬਨਸਪਤੀ ਸਮੇਤ ਵਾਹਿਗੁਰੂ ਦੀ ਇਕ ਜੋਤ ਪ੍ਰਕਾਸ਼ਮਾਨ ਹੋਣ ਦਾ ਹਵਾਲਾ ਦੇ ਕੇ ਭਾਈਚਾਰਕ ਪ੍ਰੇਮ, ਸਾਂਝ, ਸਹਿਹੋਂਦ ਅਤੇ ਮਿਲਵਰਤਨ ਦਾ ਪਾਠ ਪੜ੍ਹਾਇਆ ਗਿਆ ਹੈ:

*-ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ॥*

(ਸ੍ਰੀ ਗੁਰੂ ਗ੍ਰੰਥ ਸਾਹਿਬ, ੯੭)

*-ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ, ੬੧੧)

*-ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ ॥*

(ਸ੍ਰੀ ਗੁਰੂ ਗ੍ਰੰਥ ਸਾਹਿਬ, ੧੨੯੯)

## ੫. ਭਾਸ਼ਾਈ ਅਤੇ ਵਿਆਖਿਆ-ਸਾਸ਼ਤਰੀ ਸਰੋਕਾਰ

ਗੁਰਬਾਣੀ ਧਰਤ-ਮੰਡਲ ਉੱਪਰ ਵੱਸਦੇ ਵੱਖ-ਵੱਖ ਮਨੁੱਖੀ ਭਾਈਚਾਰਿਆਂ ਦੀਆਂ ਸੈਂਕੜੇ ਭਾਸ਼ਾਵਾਂ ਦੀ ਹੋਂਦ ਨੂੰ 'ਕੇਤੀਆ ਬਾਣੀ' ਦੀ ਵਿਸਮਾਦੀ ਧੁਨੀ ਦੁਆਰਾ ਕੁਦਰਤ ਦੇ ਅਦਭੁੱਤ ਵਰਤਾਰੇ ਦੀ ਸੋਝੀ ਅਤੇ ਸੰਵੇਦਨਾ ਦਾ ਅਹਿਸਾਸ ਕਰਵਾਉਂਦੀ ਹੈ। ਪਰੰਤੂ ਸਮਾਜਿਕ ਤਾਣੇ-ਬਾਣੇ ਵਿਚ ਇਹ ਬਹੁਭਾਸ਼ਾਈ ਵਰਤਾਰਾ ਪਰਸਪਰ ਸੰਚਾਰ ਵਿਚ ਕਈ ਵਾਰ ਅੜਿੱਕਾ ਵੀ ਬਣਦਾ ਹੈ। ਆਰਥਿਕ ਅਤੇ ਰਾਜਨੀਤਕ ਕਾਰਨਾਂ ਕਰਕੇ ਪਰਵਾਸ ਦੇ ਵਰਤਾਰੇ ਨੇ ਜਿੱਥੇ ਵੱਖ-ਵੱਖ ਮਨੁੱਖੀ ਭਾਈਚਾਰਿਆਂ ਨੂੰ ਇਕ-ਦੂਜੇ ਦੇ ਨੇੜੇ ਲਿਆਂਦਾ ਹੈ, ਉੱਥੇ ਇਹ ਵਰਤਾਰਾ ਕਈ ਵਾਰ ਜਾਣੇ-ਅਣਜਾਣੇ ਆਪਣੀ ਮਾਂ-ਬੋਲੀ ਦੇ ਟੁੱਟਣ ਦਾ ਸਬੱਬ ਵੀ ਬਣਦਾ ਹੈ। ਰਾਜ ਸੱਤਾ ਦੇ ਸ਼ਕਤੀ ਪ੍ਰਬੰਧਾਂ ਅਤੇ ਆਰਥਿਕ ਪ੍ਰਬੰਧਾਂ ਦੀ ਮਾਨਸਿਕ ਗ਼ੁਲਾਮੀ ਨੂੰ ਹੰਢਾਉਂਦੇ ਹੋਏ ਆਪਣੀ ਮਾਂ-ਬੋਲੀ ਨੂੰ ਭੁਲਾ ਕੇ, ਹਾਕਮਾਂ ਦੇ ਦਬਦਬੇ/ਗਲਬੇ ਅਧੀਨ ਪਰਾਈ ਬੋਲੀ ਨੂੰ ਅਪਣਾਉਣ ਦੀ

ਗੁਰਬਾਣੀ ਵਿਚ ਸਖਤ ਨਿਖੇਧੀ ਕੀਤੀ ਗਈ ਹੈ:

*ਘਰਿ ਘਰਿ ਮੀਆ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੯੧)*

ਦੂਜੇ ਪਾਸੇ, ਆਮ ਲੋਕਾਂ ਦੇ ਆਪਸੀ ਸੰਚਾਰ ਦੀ ਸਹੂਲਤ ਲਈ ਗੁਰਬਾਣੀ ਵਿਚ ਵਿਭਿੰਨ ਭਾਈਚਾਰਿਆਂ ਦੀ ਭਾਸ਼ਾਈ ਸ਼ਬਦਾਵਲੀ ਦੀ ਖੁਲ੍ਹੇ ਦਿਲ ਨਾਲ ਵਰਤੋਂ ਹੋਈ ਹੈ। ਧਾਰਮਿਕ, ਸਭਿਆਚਾਰਕ, ਖੇਤਰੀ/ਇਲਾਕਾਈ ਪੱਖੋਂ ਦੇਸ਼-ਵਿਦੇਸ਼ ਦੀਆਂ ਅਨੇਕ ਭਾਸ਼ਾਵਾਂ ਦੀ ਸ਼ਬਦਾਵਲੀ, ਗੁਰਬਾਣੀ ਵਿਚ ਮੌਜੂਦ ਹੈ। ਪੰਜਾਬੀ ਅਤੇ ਇਸ ਦੀਆਂ ਉਪਬੋਲੀਆਂ ਤੋਂ ਇਲਾਵਾ ਸੰਸਕ੍ਰਿਤ, ਫ਼ਾਰਸੀ, ਅਰਬੀ, ਸਿੰਧੀ, ਮਰਾਠੀ, ਰਾਜਸਥਾਨੀ, ਬੰਗਾਲੀ ਆਦਿ ਵੱਖ-ਵੱਖ ਭਾਸ਼ਾਵਾਂ ਨਾਲ ਸੰਬੰਧਿਤ ਸ਼ਬਦਾਵਲੀ, ਗੁਰਬਾਣੀ ਦੇ ਪਵਿੱਤਰ ਪਾਠ ਵਿਚ ਸਮੋਈ ਹੋਈ ਵੇਖੀ-ਪੜ੍ਹੀ ਜਾ ਸਕਦੀ ਹੈ। ਗੁਰਬਾਣੀ ਦੇ ਪਾਠ ਦਾ ਲਿਖਣ-ਪ੍ਰਬੰਧ ਅਤੇ ਉਚਾਰਣ-ਪ੍ਰਬੰਧ, ਆਧੁਨਿਕ ਭਾਰਤੀ ਭਾਸ਼ਾਵਾਂ ਤੋਂ ਕਾਫੀ ਵਿਲੱਖਣ ਅਤੇ ਨਿਆਰਾ ਹੈ। ਵਰਤਮਾਨ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੈਰੋਕਾਰ ਸਿੱਖ ਧਰਤੀ ਦੇ ਵੱਖ-ਵੱਖ ਖੇਤਰਾਂ/ਦੇਸ਼ਾਂ ਵਿਚ ਜਾ ਕੇ ਵੱਸ ਚੁੱਕੇ ਹਨ, ਜਿਸ ਕਰਕੇ ਗੁਰਬਾਣੀ ਦੇ ਪਾਵਨ ਪਾਠ ਦੇ ਅਰਥ, ਅਨੁਵਾਦ, ਵਿਆਖਿਆਕਾਰੀ, ਪੇਸ਼ਕਾਰੀ ਅਤੇ ਲਿਪੀਅੰਤਰਨ ਸਮੇਤ ਅਧਿਅਨ-ਅਧਿਆਪਨ ਨਾਲ ਸੰਬੰਧਿਤ ਅਨੇਕ ਮਸਲੇ, ਸਮਕਾਲੀ ਸਰੋਕਾਰਾਂ ਵਿਚ ਸ਼ੁਮਾਰ ਕੀਤੇ ਜਾ ਸਕਦੇ ਹਨ। ਇਸ ਤੋਂ ਇਲਾਵਾ ਗੁਰਬਾਣੀ ਦੀ ਵਿਆਖਿਆ ਅਤੇ ਅਧਿਅਨ-ਅਧਿਆਪਨ ਲਈ ਜੀਵਨ ਮੁਖ ਪਹੁੰਚ ਵਿਸ਼ਵ-ਦ੍ਰਿਸ਼ਟੀ/ਪਹੁੰਚ-ਵਿਧੀ ਨੂੰ ਸਮਝਣਾ ਅਤੇ ਅਪਣਾਉਣਾ, ਅਜੋਕੇ ਸਮੇਂ ਦਾ ਵੱਡਾ ਸਰੋਕਾਰ ਹੈ।

ਸੋ ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਜਾਬ ਜਾਂ ਭਾਰਤੀ ਉਪ ਮਹਾਂਦੀਪ ਦੀ ਹੀ ਨਹੀਂ ਬਲਕਿ ਪੂਰੀ ਮਨੁੱਖੀ ਸੱਭਿਅਤਾ ਦੀ ਵਿਲੱਖਣ ਅਤੇ ਵਡਮੁੱਲੀ ਵਿਰਾਸਤ ਹੈ। ਇਸ ਦੀ ਪਾਵਨ ਬਾਣੀ ਵਿਚ ਪ੍ਰਵਾਹਮਾਨ ਪ੍ਰਵਚਨ, ਪਰਮਾਰਥੀ ਮਹਾਂਦ੍ਰਿਸ਼ਟੀ ਊਰਜਿਤ ਹੋਣ ਕਰਕੇ ਮਾਨਵੀ ਸੰਵੇਦਨਾ ਨੂੰ ਨਿਖਾਰਦਾ ਹੈ ਅਤੇ ਉਸ ਦੀ ਸਮਰੱਥਾ ਨੂੰ ਬਲਵੰਤ ਬਣਾਉਂਦਾ ਹੈ। ਇਹ ਪ੍ਰਵਚਨ, ਸਰਬਕਾਲੀ ਅਤੇ ਜੀਵਨ ਦੇ ਸਰਬਾਂਗੀ ਸਰੋਕਾਰਾਂ ਨਾਲ ਸੰਬੰਧ ਰੱਖਣ ਵਾਲਾ ਹੈ, ਜੋ ਮਨੁੱਖੀ ਸ਼ਖ਼ਸੀਅਤ ਅਤੇ ਉਸ ਦੇ ਸਵੈ-ਸਿਰਜਿਤ ਪ੍ਰਬੰਧਾਂ ਨੂੰ ਨਰੋਈਆਂ ਲੀਹਾਂ ਉਤੇ ਉਸਾਰਨ ਲਈ ਕ੍ਰਾਂਤੀਕਾਰੀ, ਕਲਿਆਣਕਾਰੀ ਅਤੇ ਸਰਬ ਹਿਤਕਾਰੀ ਜੀਵਨ ਮੁਖ ਵਿਸ਼ਵ ਦ੍ਰਿਸ਼ਟੀ ਪ੍ਰਦਾਨ ਕਰਦਾ ਹੈ। ■

# ਭਗਤ ਧੰਨਾ ਜੀ

*-ਡਾ. ਹਰਬੰਸ ਸਿੰਘ**

ਭਗਤ ਧੰਨਾ ਜੀ ਉਨ੍ਹਾਂ ਪੰਦਰ੍ਹਾਂ ਭਗਤ ਸਾਹਿਬਾਨ ਵਿੱਚੋਂ ਹਨ ਜਿਨ੍ਹਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਜੀ ਦੇ ਦੋ ਸ਼ਬਦ ਰਾਗ ਆਸਾ ਵਿਚ ਅਤੇ ਇੱਕ ਸ਼ਬਦ ਰਾਗ ਧਨਾਸਰੀ ਵਿਚ ਸੁਸ਼ੋਭਿਤ ਹੈ। ਰਾਗ ਆਸਾ ਦੇ ਪਹਿਲੇ ਪਦੇ ਵਿਚ ਆਪ ਮਨੁੱਖ ਨੂੰ ਮਾਇਆ ਦੇ ਪ੍ਰਭਾਵ ਤੋਂ ਬਚ ਕੇ ਭਗਤੀ ਵਿਚ ਲੱਗਣ ਦੀ ਪ੍ਰੇਰਨਾ ਦਿੰਦੇ ਹਨ ਅਤੇ ਦੂਜੇ ਪਦੇ ਵਿਚ ਆਪ ਫੁਰਮਾਉਂਦੇ ਹਨ ਕਿ ਮਨੁੱਖ ਨੂੰ ਰੋਜ਼ੀ-ਰੋਟੀ ਤੋਂ ਬੇਫਿਕਰ ਹੋ ਕੇ ਪਰਮਾਤਮਾ ਦੀ ਭਗਤੀ ਵਿਚ ਲੱਗਣਾ ਚਾਹੀਦਾ ਹੈ, ਕਿਉਂਕਿ ਪੈਦਾ ਕਰਨ ਵਾਲੇ ਪਰਮਾਤਮਾ ਨੂੰ ਹਰ ਇਕ ਜੀਵ ਦੀ ਰੋਟੀ ਦੀ ਫਿਕਰ ਹੈ। ਉਹ ਦਿਆਲੂ ਤਾਂ ਪੱਥਰਾਂ ਵਿਚ ਵੀ ਜੀਵਾਂ ਦੀ ਪਾਲਣਾ ਕਰਦਾ ਤੇ ਉਨ੍ਹਾਂ ਨੂੰ ਰੋਜੀ ਪਹੁੰਚਾਉਂਦਾ ਹੈ।

ਰਾਗ ਧਨਾਸਰੀ ਵਾਲੇ ਸ਼ਬਦ ਵਿਚ ਆਪ ਪਰਮਾਤਮਾ ਕੋਲੋਂ ਜੀਵਨ ਦੀਆਂ ਨਿੱਤ ਵਰਤੋਂ ਦੀਆਂ ਚੀਜ਼ਾਂ ਦੀ ਮੰਗ ਕਰਦੇ ਹਨ। ਆਪ ਜੀ ਦਾ ਵਿਚਾਰ ਹੈ ਕਿ ਭਗਤੀ ਰੋਟੀ ਬਿਨਾਂ ਨਹੀਂ ਹੋ ਸਕਦੀ। ਭਗਤੀ ਤੇ ਆਰਥਿਕ ਲੋੜਾਂ ਦੀ ਪੂਰਤੀ ਨਾਲ-ਨਾਲ ਚੱਲਣੀਆਂ ਚਾਹੀਦੀਆਂ ਹਨ। ਇਸ ਸ਼ਬਦ ਵਿਚ ਭਗਤ ਧੰਨਾ ਜੀ ਦੀ ਸਾਦਗੀ, ਸਰਲਤਾ ਅਤੇ ਨਿਰਛਤਤਾ ਡੁਲ੍ਹ-ਡੁਲ੍ਹ ਪੈਂਦੀ ਹੈ:

*ਗੋਪਾਲ ਤੇਰਾ ਆਰਤਾ॥ ਜੋ ਜਨ ਤੁਮਰੀ ਭਗਤਿ*
*ਕਰੰਤੇ ਤਿਨ ਕੇ ਕਾਜ ਸਵਾਰਤਾ ॥੧॥ ਰਹਾਉ ॥*
*ਦਾਲਿ ਸੀਧਾ ਮਾਗਉ ਘੀਉ॥ ਹਮਰਾ ਖੁਸੀ ਕਰੈ ਨਿਤ ਜੀਉ॥*
*ਪਨ੍ੀਆ ਛਾਦਨੁ ਨੀਕਾ॥ ਅਨਾਜੁ ਮਗਉ ਸਤ ਸੀ ਕਾ॥੧॥*
*ਗਊ ਭੈਸ ਮਗਉ ਲਾਵੇਰੀ॥ ਇਕ ਤਾਜਨਿ ਤੁਰੀ ਚੰਗੇਰੀ॥*
*ਘਰ ਕੀ ਗੀਹਨਿ ਚੰਗੀ॥ ਜਨੁ ਧੰਨਾ ਲੇਵੈ ਮੰਗੀ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੯੫)*

ਭਗਤ ਧੰਨਾ ਜੀ ਦਾ ਜਨਮ ਪਿੰਡ ਧੂਆਨ (ਧੂਆਂ ਕਲਾਂ), ਜ਼ਿਲ੍ਹਾ ਟਾਂਕ, ਰਾਜਸਥਾਨ ਵਿਚ ੧੪੧੫ ਈ. (ਸੰਮਤ ੧੪੭੩) ਵਿਚ ਹੋਇਆ।

ਭਗਤ ਧੰਨਾ ਜੀ ਦੇ ਪਿਤਾ ਜੀ ਕਿਰਸਾਣੀ ਦਾ ਕੰਮ ਕਰਦੇ ਸਨ। ਬਾਲਕ ਧੰਨਾ ਜੀ ਨੇ ਵੀ ਖੇਤੀ ਤੇ ਪਸ਼ੂ ਚਾਰਨ ਦਾ ਕੰਮ ਕਰਨਾ ਸ਼ੁਰੂ ਕਰ ਦਿੱਤਾ, ਪਰ ਸ਼ੁਰੂ ਤੋਂ ਹੀ ਆਪ ਦਾ ਮਨ ਪ੍ਰਭੂ ਦੀ ਭਗਤੀ ਵੱਲ ਲੱਗਾ ਰਹਿੰਦਾ ਸੀ। ਜੱਟ ਪਰਵਾਰ

*3C/38, 2nd Floor, New Rohtak Road, Karol Bagh, New Delhi-5

ਵਿਚ ਜਨਮ ਲੈਣ ਅਤੇ ਕਿਰਸਾਣੀ ਜੀਵਨ ਹੋਣ ਕਰਕੇ ਆਪ ਬੜੇ ਸਾਦੇ ਤੇ ਨਿਰਛਲ ਬਿਰਤੀ ਵਾਲੇ, ਸੱਚੇ-ਸੁੱਚੇ ਇਨਸਾਨ ਸਨ। ਭਗਤ ਧੰਨਾ ਜੀ ਦੇ ਜੀਵਨ ਨਾਲ ਅਨੇਕ ਸਾਖੀਆਂ ਜੁੜੀਆਂ ਹੋਈਆਂ ਹਨ। ਇਨ੍ਹਾਂ ਵਿੱਚੋਂ ਇਕ ਸਾਖੀ ਦਾ ਉੱਲੇਖ ਇਸ ਤਰ੍ਹਾਂ ਮਿਲਦਾ ਹੈ ਕਿ ਭਗਤ ਧੰਨਾ ਜੀ ਰੋਜ ਇਕ ਬ੍ਰਾਹਮਣ ਨੂੰ ਠਾਕਰ (ਪੱਥਰ ਦੀ ਮੂਰਤੀ) ਦੀ ਪੂਜਾ ਕਰਦੇ ਵੇਖਿਆ ਕਰਦੇ ਸਨ। ਉਨ੍ਹਾਂ ਦੇ ਮਨ ਵਿਚ ਵੀ ਠਾਕਰ ਦੀ ਪੂਜਾ ਦਾ ਸ਼ੌਂਕ ਜਾਗਿਆ। ਉਨ੍ਹਾਂ ਨੇ ਉਸ ਬ੍ਰਾਹਮਣ ਕੋਲੋਂ ਸਾਲਗ੍ਰਾਮ (ਪੱਥਰ ਦੀ ਮੂਰਤੀ) ਮੰਗੀ, ਪਰੰਤੂ ਬ੍ਰਾਹਮਣ ਨੇ ਉਨ੍ਹਾਂ ਨੂੰ ਇਕ ਪੱਥਰ ਦੇ ਦਿੱਤਾ। ਭਗਤ ਧੰਨਾ ਜੀ ਨੇ ਉਸੇ ਦੀ ਪੂਜਾ ਕਰਨੀ ਸ਼ੁਰੂ ਕਰ ਦਿੱਤੀ। ਆਪ ਜੀ ਦੀ ਨਿਸ਼ਕਾਮ ਤੇ ਸੱਚੀ-ਸੁੱਚੀ ਪ੍ਰੇਮਾ-ਭਗਤੀ ਨੂੰ ਵੇਖ ਕੇ ਭਗਵਾਨ ਪ੍ਰਸੰਨ ਹੋ ਗਏ। ਉਨ੍ਹਾਂ ਨੇ ਪ੍ਰਤੱਖ ਰੂਪ ਵਿਚ ਪ੍ਰਗਟ ਹੋ ਕੇ ਭਗਤ ਧੰਨਾ ਜੀ ਨੂੰ ਦਰਸ਼ਨ ਦਿੱਤੇ ਤੇ ਉਨ੍ਹਾਂ ਦੇ ਹੱਥੋਂ ਅੰਨ, ਜਲ ਤੇ ਦੁੱਧ ਗ੍ਰਹਿਣ ਕਰ ਕੇ ਉਨ੍ਹਾਂ ਦੀ ਲਾਜ ਰੱਖ ਲਈ। ਭਾਈ ਗੁਰਦਾਸ ਜੀ ਨੇ ਇਸ ਸਾਰੀ ਘਟਨਾ ਨੂੰ ਆਪਣੀ ਦਸਵੀਂ ਵਾਰ ਦੀ ਤੇਰ੍ਹਵੀਂ ਪਉੜੀ ਵਿਚ ਇਸ ਤਰ੍ਹਾਂ ਬਿਆਨ ਕੀਤਾ ਹੈ:

*ਬਾਮ੍ਹਣੁ ਪੂਜੈ ਦੇਵਤੇ ਧੰਨਾ ਗਊ ਚਰਾਵਣਿ ਆਵੈ।*
*ਧੰਨੈ ਡਿਠਾ ਚਲਿਤੁ ਏਹੁ ਪੂਛੈ ਬਾਮ੍ਹਣੁ ਆਖਿ ਸੁਣਾਵੈ।*
*ਠਾਕੁਰ ਦੀ ਸੇਵਾ ਕਰੈ ਜੋ ਇਛੈ ਸੋਈ ਫਲੁ ਪਾਵੈ।*
*ਧੰਨਾ ਕਰਦਾ ਜੋਦੜੀ ਮੈ ਭਿ ਦੇਹ ਇਕ ਜੇ ਤੁਧੁ ਭਾਵੈ।*
*ਪਥਰੁ ਇਕੁ ਲਪੇਟਿ ਕਰਿ ਦੇ ਧੰਨੈ ਨੋ ਗੈਲ ਛੁਡਾਵੈ।*
*ਠਾਕੁਰ ਨੋ ਨ੍ਹਾਵਾਲਿ ਕੈ ਛਾਹਿ ਰੋਟੀ ਲੈ ਭੋਗੁ ਚੜ੍ਹਾਵੈ।*
*ਹਥਿ ਜੋੜਿ ਮਿਨਤਿ ਕਰੈ ਪੈਰੀ ਪੈ ਪੈ ਬਹੁਤੁ ਮਨਾਵੈ।*
*ਹਉ ਭੀ ਮੁਹੁ ਨ ਜੁਠਾਲਸਾਂ ਤੂੰ ਰੁਠਾ ਮੈ ਕਿਹੁ ਨ ਸੁਖਾਵੈ।*
*ਗੋਸਾਈ ਪਰਤਖਿ ਹੋਇ ਰੋਟੀ ਖਾਹਿ ਛਾਹਿ ਮੁਹਿ ਲਾਵੈ।*
*ਭੋਲਾ ਭਾਉ ਗੋਬਿੰਦੁ ਮਿਲਾਵੈ॥* *(ਵਾਰ ੧੦:੧੩)*

ਡਾ. ਗੁਲਜ਼ਾਰ ਸਿੰਘ ਲਿਖਦੇ ਹਨ ਕਿ ਧੰਨਾ ਭਗਤ ਜੀ ਪਹਿਲਾਂ ਮੂਰਤੀ ਪੂਜਾ ਵਿਚ ਵਿਸ਼ਵਾਸ ਰੱਖਦੇ ਸਨ, ਪਰ ਬਾਅਦ ਵਿਚ ਨਿਰਗੁਣ ਧਾਰਾ ਦੇ ਸੰਤਾਂ ਨਾਲ ਮੇਲ-ਜੋਲ ਕਰ ਕੇ ਉਨ੍ਹਾਂ ਦਾ ਇਹ ਵਿਸ਼ਵਾਸ ਬਦਲ ਗਿਆ ਤੇ ਉਹ ਪ੍ਰਭੂ ਦੀ ਪ੍ਰੇਮਾ-ਭਗਤੀ ਵੱਲ ਮੁੜ ਪਏ। ਕਿਹਾ ਜਾਂਦਾ ਹੈ ਕਿ ਭਗਤ ਧੰਨਾ ਜੀ ਨੇ ਆਤਮਿਕ ਸੁੱਖ ਤੇ ਸ਼ਾਂਤੀ ਦੀ ਤਲਾਸ਼ ਵਿਚ ਦੂਰ-ਦੂਰ ਤਕ ਯਾਤਰਾ ਕੀਤੀ। ਭਗਤ ਧੰਨਾ ਜੀ ਨੇ ਪਰਮਾਰਥ ਦੀ ਸੋਝੀ ਭਗਤ ਰਾਮਾਨੰਦ ਜੀ ਤੋਂ ਪ੍ਰਾਪਤ ਕੀਤੀ ਸੀ। ਕਈ ਪੁਰਾਤਨ ਲਿਖਤਾਂ ਵਿਚ ਭਗਤ ਧੰਨਾ ਜੀ ਦਾ ਨਾਮ ਸ਼੍ਰੋਮਣੀ ਭਗਤ ਸਾਹਿਬਾਨ ਦੇ ਨਾਮ ਨਾਲ ਆਇਆ ਹੈ, ਜਿਵੇਂ ਕਿ ਭਗਤ ਰਵਿਦਾਸ ਜੀ, ਭਗਤ ਸਧਨਾ ਜੀ, ਭਗਤ ਸੂਰਦਾਸ

ਜੀ ਅਤੇ ਭਗਤ ਨਾਮਦੇਵ ਜੀ:

*ਧੰਨਾ ਤੇ ਰਵਿਦਾਸ ਜੀ, ਤਿਲੋਚਨ ਸਧਨਾ ਜਾਣ।*
*ਸੂਰਦਾਸ ਘਰ ਨਾਮਦੇਵ ਕੀਰਤਨ ਕੀਤਾ ਜਾਮ।* *(ਪਰਚੀਆਂ ਸ੍ਰੀ ਸੈਣ ਭਗਤ)*

ਸ੍ਰੀ ਗੁਰੂ ਰਾਮਦਾਸ ਜੀ ਨੇ ਭਗਤ ਧੰਨਾ ਜੀ ਦਾ ਉਲੇਖ ਭਗਤ ਜੈਦੇਵ ਜੀ, ਭਗਤ ਕਬੀਰ ਜੀ, ਭਗਤ ਤ੍ਰਿਲੋਚਨ ਜੀ, ਭਗਤ ਰਵਿਦਾਸ ਜੀ ਅਤੇ ਭਗਤ ਸੈਣ ਜੀ ਦੇ ਨਾਲ ਕੀਤਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ ਕਿ ਜਿਵੇਂ ਭਗਤ ਨਾਮਦੇਵ ਜੀ ਗੋਬਿੰਦ ਨਾਮ ਨੂੰ ਹਿਰਦੇ ਵਿਚ ਵਸਾ ਕੇ ਲੱਖਾਂ ਦੇ ਹੋ ਗਏ। ਜਿਵੇਂ ਭਗਤ ਰਵਿਦਾਸ ਜੀ ਨੇ ਸਾਧ-ਸੰਗਤ ਵਿਚ ਰਲ ਕੇ ਪ੍ਰਭੂ ਦਰਸ਼ਨਾਂ ਨੂੰ ਪਾ ਲਿਆ, ਭਗਤ ਸੈਣ ਜੀ ਪਾਰਬ੍ਰਹਮ ਦਾ ਨਾਮ ਹਿਰਦੇ ਵਿਚ ਵਸਾ ਕੇ ਵੱਡੇ ਭਗਤ ਬਣ ਗਏ, ਇਸੇ ਤਰ੍ਹਾਂ ਸੱਚੀ ਭਗਤੀ-ਭਾਵਨਾ ਕਰ ਕੇ ਭਗਤ ਧੰਨਾ ਜੀ ਨੂੰ ਪ੍ਰਤੱਖ ਪਰਮਾਤਮਾ ਦੇ ਦਰਸ਼ਨ ਹੋ ਗਏ ਤੇ ਉਹ ਵਡਭਾਗੀ ਹੋ ਗਿਆ:

*ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ॥*
*ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ॥੧॥ਰਹਾਉ॥*
*ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ॥*
*ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ॥੧॥*
*ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ॥*
*ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ॥੨॥*
*ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ॥*
*ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ॥੩॥*
*ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ॥*
*ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ॥॥੪॥੨॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੮੮)*

ਆਸਾ ਰਾਗ ਦੇ ਪਹਿਲੇ ਸ਼ਬਦ ਵਿਚ ਭਗਤ ਧੰਨਾ ਜੀ ਨੇ ਆਪਣੇ ਪੂਰਬਲੇ ਜਨਮ ਦੀ ਭਟਕਣਾ ਅਤੇ ਪ੍ਰਭੂ ਪ੍ਰਾਪਤੀ ਕਰਨ ਦੀ ਬਿਹਬਲਤਾ ਨੂੰ ਬਿਆਨ ਕੀਤਾ ਹੈ ਅਤੇ ਦੂਜੇ ਸ਼ਬਦ ਵਿਚ ਆਤਮ ਸਥਿਰਤਾ ਦਾ ਪ੍ਰਗਟਾਵਾ ਹੈ। ਧਨਾਸਰੀ ਰਾਗ ਵਾਲੇ ਸ਼ਬਦ ਵਿਚ ਭਗਤ ਧੰਨਾ ਜੀ ਨੇ ਉਨ੍ਹਾਂ ਵਸਤੂਆਂ ਦੀ ਮੰਗ ਕੀਤੀ ਹੈ ਜੋ ਇਨਸਾਨ ਦੀਆਂ ਮੁੱਢਲੀਆਂ ਲੋੜਾਂ ਹਨ। ਆਪ ਮਹਿਸੂਸ ਕਰਦੇ ਹਨ ਕਿ ਜੇ ਭਗਤੀ ਕਰਨੀ ਹੈ ਤਾਂ ਮੁੱਢਲੀਆਂ ਲੋੜਾਂ ਦੀ ਪੂਰਤੀ ਵੀ ਜ਼ਰੂਰੀ ਹੈ ਤਾਂਕਿ ਮਨ ਹੋਰ ਪਦਾਰਥਾਂ ਵੱਲ ਨਾ ਭਟਕਦਾ ਰਹੇ। ਇਸ ਸ਼ਬਦ ਵਿਚ ਭਗਤ ਧੰਨਾ ਜੀ ਦੀ ਸਾਦਗੀ, ਭੋਲਾਪਨ ਤੇ ਨਿਰਛਲਤਾ ਸਾਫ ਝਲਕਦੀ ਦਿਖਾਈ ਦਿੰਦੀ ਹੈ। ਆਪ ਜੀ ਦੇ ਤਿੰਨ ਸ਼ਬਦ ਜਗਿਆਸੂਆਂ ਨੂੰ ਪਰਮਾਰਥ ਦੀ ਸੇਧ ਦੇਣ ਪੱਖੋਂ ਬੜੀ ਮਹੱਤਤਾ ਰੱਖਦੇ ਹਨ। ਭਗਤ

ਧੰਨਾ ਜੀ ਦੀ ਵਿਚਾਰਧਾਰਾ ਗੁਰਮਤਿ ਸਿਧਾਂਤਾਂ ਨਾਲ ਪੂਰਨ ਤੌਰ 'ਤੇ ਮੇਲ ਖਾਂਦੀ ਹੈ। ਸ਼ਬਦਾਂ ਦੀ ਬੋਲੀ ਬੜੀ ਸਾਦੀ, ਸਰਲ ਅਤੇ ਸਪਸ਼ਟ ਹੈ:

*ਰੇ ਚਿਤ ਚੇਤਸਿ ਕੀ ਨ ਦਯਾਲ ਦਮੋਦਰ ਬਿਬਹਿ ਨ ਜਾਨਸਿ ਕੋਈ॥*
*ਜੇ ਧਾਵਹਿ ਬ੍ਰਹਮੰਡ ਖੰਡ ਕਉ ਕਰਤਾ ਕਰੈ ਸੁ ਹੋਈ॥੧॥ਰਹਾਉ॥*
*ਜਨਨੀ ਕੇਰੇ ਉਦਰ ਉਦਕ ਮਹਿ ਪਿੰਡੁ ਕੀਆ ਦਸ ਦੁਆਰਾ॥*
*ਦੇਇ ਅਹਾਰੁ ਅਗਨਿ ਮਹਿ ਰਾਖੈ ਐਸਾ ਖਸਮੁ ਹਮਾਰਾ॥੧॥*
*ਕੁੰਮੀ ਜਲ ਮਾਹਿ ਤਨ ਤਿਸੁ ਬਾਹਰਿ ਪੰਖ ਖੀਰੁ ਤਿਨ ਨਾਹੀ॥*
*ਪੂਰਨ ਪਰਮਾਨੰਦ ਮਨੋਹਰ ਸਮਝਿ ਦੇਖੁ ਮਨ ਮਾਹੀ॥੨॥*
*ਪਾਖਣਿ ਕੀਟੁ ਗੁਪਤੁ ਹੋਇ ਰਹਤਾ ਤਾ ਚੋ ਮਾਰਗੁ ਨਾਹੀ॥*
*ਕਹੈ ਧੰਨਾ ਪੂਰਨ ਤਾਹੂ ਕੋ ਮਤ ਰੇ ਜੀਅ ਡਰਾਂਹੀ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੮੮)*

ਇਸ ਸ਼ਬਦ ਦੁਆਰਾ ਭਗਤ ਧੰਨਾ ਜੀ ਸੰਸਾਰਕ ਜੀਵਾਂ ਨੂੰ ਸਮਝਾਅ ਰਹੇ ਹਨ ਕਿ ਹੇ ਮੇਰੇ ਮਨ! (ਤੂੰ) ਦਇਆ ਦੇ ਘਰ ਪਰਮਾਤਮਾ ਨੂੰ ਕਿਉਂ ਨਹੀਂ ਸਿਮਰਦਾ? ਜੋ ਹਰ ਜੀਵ ਨੂੰ ਰੋਜ਼ੀ ਦਿੰਦਾ ਹੈ, ਉਸ ਤੋਂ ਬਿਨਾਂ ਦੂਸਰਾ ਹੋਰ ਕੋਈ ਪ੍ਰਤਿਪਾਲਕ ਨਹੀਂ। ਜੇ ਤੂੰ ਸਾਰੀ ਸ੍ਰਿਸ਼ਟੀ ਦੇ ਦੇਸਾਂ-ਪ੍ਰਦੇਸ਼ਾਂ ਵਿਚ ਵੀ ਭਟਕਦਾ ਫਿਰੇ ਤਾਂ ਵੀ ਜੋ ਕਰਤਾਰ ਕਰੇਗਾ ਉਹੀ ਹੋਵੇਗਾ। ਅੱਗੇ ਭਗਤ ਜੀ ਵੱਖੋ-ਵੱਖਰੇ ਦ੍ਰਿਸ਼ਟਾਂਤ ਦੇ ਕੇ ਦੱਸਦੇ ਹਨ ਕਿ ਉਸ ਪਰਮਾਤਮਾ ਨੇ ਮਾਂ ਦੇ ਪੇਟ ਦੇ ਵਿਚ ਸਾਡਾ ਦਸਾਂ ਜੋਤਾਂ ਵਾਲਾ ਸਰੀਰ ਸਾਜਿਆ ਹੈ ਅਤੇ ਉਸ ਅਗਨੀ ਵਿਚ ਖੁਰਾਕ ਦੇ ਕੇ ਸਾਡੀ ਰੱਖਿਆ ਕਰਦਾ ਹੈ। ਇਸੇ ਤਰ੍ਹਾਂ ਕੱਛੂ-ਕੁੰਮੀ ਪਾਣੀ ਵਿਚ ਰਹਿੰਦੀ ਹੈ ਅਤੇ ਉਸ ਦੇ ਬੱਚੇ ਬਾਹਰ ਰੇਤ ਉੱਤੇ ਰਹਿੰਦੇ ਹਨ ਨਾ ਉਨ੍ਹਾਂ ਨੂੰ ਮਾਤਾ ਦੇ ਖੰਭਾਂ ਦੀ ਰੱਖਿਆ ਹੁੰਦੀ ਹੈ ਤੇ ਨਾ ਹੀ ਮਾਤਾ ਦਾ ਦੁੱਧ ਪ੍ਰਾਪਤ ਹੁੰਦਾ ਹੈ। (ਜੀਵ) ਤੂੰ ਆਪਣੇ ਮਨ ਵਿਚ ਵਿਚਾਰ ਕੇ ਵੇਖ ਕਿ ਪੂਰਨ ਪਰਮਾਨੰਦ (ਅਰਥਾਤ ਪ੍ਰਭੂ) ਉਨ੍ਹਾਂ ਦੀ ਪਾਲਣਾ ਕਰਦਾ ਹੈ। ਇਸੇ ਤਰ੍ਹਾਂ ਪੱਥਰ ਦੇ ਅੰਦਰ ਕੀੜਾ ਲੁਕਿਆ ਰਹਿੰਦਾ ਹੈ। ਉਸ ਕੋਲ ਬਾਹਰ ਨਿਕਲਣ ਦਾ ਕੋਈ ਰਸਤਾ ਨਹੀਂ ਹੁੰਦਾ (ਕਿ ਉਹ ਬਾਹਰ ਜਾ ਕੇ) ਕੁਝ ਖਾ ਸਕੇ। ਭਗਤ ਧੰਨਾ ਜੀ ਕਹਿੰਦੇ ਹਨ ਕਿ ਉਸ ਦੀ ਪਾਲਣਾ ਵੀ ਪੂਰਨ ਪਰਮਾਤਮਾ ਆਪ ਹੀ ਕਰਦਾ ਹੈ। ਇਸ ਲਈ ਹੇ ਜੀਵ! ਤੈਨੂੰ ਡਰਨ ਜਾਂ ਚਿੰਤਾ ਕਰਨ ਦੀ ਕੋਈ ਲੋੜ ਨਹੀਂ। ਉਹ ਹਰ ਇਕ ਦੀ ਸਾਰ ਲੈਂਦਾ ਤੇ ਜੀਵਾਂ ਦੀ ਪ੍ਰਤਿਪਾਲਣਾ ਕਰਦਾ ਹੈ। ■

# ਖਾਲਸੇ ਦੀ ਸਿਰਜਣਾ : ਹਜ਼ੂਰੀ ਕਵੀ ਕੰਕਣ ਦੀ ਜ਼ਬਾਨੀ

*-ਐਡ. ਗੁਰਚਰਨਜੀਤ ਸਿੰਘ ਲਾਂਬਾ**

ਸੰਮਤ ੧੭੫੬ ਵੈਸਾਖੀ ਵਾਲੇ ਪਵਿੱਤ੍ਰ ਦਿਨ ਜਦੋਂ ਸ੍ਰੀ ਅਨੰਦਪੁਰ ਸਾਹਿਬ ਵਿਚ ਖਾਲਸੇ ਦੀ ਸਿਰਜਣਾ ਦਾ ਕੌਤਕ ਰਚਿਆ ਗਿਆ ਤਾਂ ਉਸ ਦਿਨ ਉੱਥੇ ਕੀ ਅਤੇ ਕਿਸ ਤਰ੍ਹਾਂ ਵਾਪਰਿਆ ਇਸ ਬਾਰੇ ਵੱਖ-ਵੱਖ ਇਤਿਹਾਸਕਾਰਾਂ ਨੇ ਵਿਸਥਾਰ ਸਹਿਤ ਵਰਣਨ ਕੀਤਾ ਹੈ ਪਰ ਇਨ੍ਹਾਂ ਸਾਰੇ ਹੀ ਸੋਮਿਆਂ ਵਿਚ ਜੋ ਵਿਲੱਖਣ ਅਤੇ ਵਿਸਥਾਰ ਗਾਥਾ 'ਦਸ ਗੁਰੂ ਕਥਾ' ਦੇ ਲਿਖਾਰੀ ਕਵੀ ਕੰਕਣ ਨੇ ਦਿੱਤੀ ਹੈ ਉਸ ਦਾ ਆਪਣਾ ਹੀ ਸਥਾਨ ਹੈ।

ਕਵੀ ਕੰਕਣ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ੫੨ ਹਜ਼ੂਰੀ ਕਵੀਆਂ ਵਿੱਚੋਂ ਸੀ। ਇਸ ਦੀ ਛੋਟੀ ਜਿਹੀ ਲਿਖਤ ਵਿਚ ਸ਼ਾਹਜਹਾਨ ਦੇ ਸਮੇਂ ਦਾ ਵੀ ਵਿਸਥਾਰ ਮਿਲਦਾ ਹੈ ਜਿਸ ਤੋਂ ਇਹ ਅਨੁਮਾਨ ਵਿਦਵਾਨਾਂ ਨੇ ਲਗਾਇਆ ਹੈ ਕਿ ਇਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮੇਂ ਤੋਂ ਹੀ ਗੁਰੂ-ਘਰ ਨਾਲ ਜੁੜਿਆ ਰਿਹਾ ਅਤੇ ਖਾਲਸੇ ਦੀ ਸਿਰਜਣਾ, ਰਹਿਤਾਂ, ਕੁਰਹਿਤਾਂ ਆਦਿ ਦਾ ਵੇਰਵਾ ਜਿਸ ਵਿਸਥਾਰ ਨਾਲ ਕਵੀ ਕੰਕਣ ਨੇ ਦਿੱਤਾ ਹੈ ਉਸ ਤੋਂ ਸਾਬਿਤ ਹੁੰਦਾ ਕਿ ਇਹ ਉਸ ਵਚਿਤ੍ਰ ਘਟਨਾ ਦਾ ਪ੍ਰਤੱਖ-ਦਰਸ਼ੀ ਸੀ। ਇਸ ਦੀ ਪ੍ਰੋੜ੍ਹਤਾ ਪ੍ਰਸਿੱਧ ਇਤਿਹਾਸਕਾਰ ਡਾ. ਕਿਰਪਾਲ ਸਿੰਘ ਕਰਦੇ ਹੋਏ ਲਿਖਦੇ ਹਨ :

"ਦਸ ਗੁਰ ਕਥਾ ਦਾ ਕਰਤਾ ਕਵੀ ਕੰਕਣ ਦਸਮ ਪਾਤਸ਼ਾਹ ਕੋਲ ਸ੍ਰੀ ਅਨੰਦਪੁਰ ਸਾਹਿਬ ਰਹਿੰਦਾ ਸੀ ਤੇ ਦਸ ਗੁਰ ਕਥਾ ੧੬੯੯ ਈ. ਵਿਚ ਲਿਖੀ ਸਿੱਧ ਹੁੰਦੀ ਹੈ ਕਿਉਂਕਿ ਇਸ ਵਿਚ ਖ਼ਾਲਸਾ ਸਾਜਣ ਪਿੱਛੋਂ ਦੇ ਕਵੀ ਨੇ ਕੋਈ ਹਾਲ ਨਹੀਂ ਲਿਖੇ। ਸੰਮਤ ੧੭੫੬ ਦੀ ਵੈਸਾਖੀ ਨੂੰ ਗੁਰੂ ਸਾਹਿਬ ਨੇ ਖ਼ਾਲਸਾ ਸਾਜਿਆ ਸੀ, ਜਿਸ ਤੋਂ ਕਵੀ ਬਹੁਤ ਪ੍ਰਭਾਵਿਤ ਹੁੰਦਾ ਹੈ ਤੇ ਖ਼ਾਲਸਾ ਸਾਜਣ ਦਾ ਬ੍ਰਿਤਾਂਤ ਦੇ ਕੇ, ਖ਼ਾਲਸੇ ਦੀ ਮਹਿਮਾ ਲਿਖ ਕੇ ਗ੍ਰੰਥ ਦੀ ਸਮਾਪਤੀ ਕਰ ਦਿੰਦਾ ਹੈ। ਅਸਲ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਦੀ ਕਿਸੇ ਘਟਨਾ ਨੂੰ ਕਵੀ ਕੰਕਣ ਨੇ ਐਨੀ ਮਹਾਨਤਾ ਨਹੀਂ ਦਿੱਤੀ ਜਿੰਨੀ ਕਿ ਉਸ ਨੇ ਖ਼ਾਲਸਾ-ਪੰਥ ਸਾਜਣ ਤੇ ਖ਼ਾਲਸੇ ਦੀ ਰਹਿਤ ਮਰਯਾਦਾ ਦੇ ਦੱਸਣ ਨੂੰ ਦਿੱਤੀ ਹੈ। ਇਉਂ ਪ੍ਰਤੀਤ ਹੁੰਦਾ ਹੈ ਕਿ ੧੬੯੯ ਈਸਵੀ ਵਿਚ ਥੋੜ੍ਹਾ ਚਿਰ ਹੀ ਕਵੀ ਕੰਕਣ ਦਸਮ ਪਾਤਸ਼ਾਹ ਦੇ ਦਰਬਾਰ ਵਿਚ ਰਿਹਾ ਹੈ ਤੇ ਫੇਰ ਚਲਾ ਗਿਆ ਹੈ।"

ਦਸ ਗੁਰ ਕਥਾ ਲਾਹੌਰ ਪਬਲਿਕ ਲਾਇਬ੍ਰੇਰੀ ਵਿਚ ਮੌਜੂਦ ਸੀ ਜਿਸਦੀ ਇਕ ਫ਼ੋਟੋ ਕਾਪੀ ਡਾ. ਕ੍ਰਿਪਾਲ ਸਿੰਘ ਜੀ ੧੯੫੬ ਈ. ਵਿਚ ਲੈ ਕੇ ਆਏ ਅਤੇ ਖ਼ਾਲਸਾ ਕਾਲਜ ਸ੍ਰੀ ਅੰਮ੍ਰਿਤਸਰ ਦੇ ਸਿੱਖ ਹਿਸਟਰੀ ਰੀਸਰਚ ਡੀਪਾਰਟਮੈਂਟ ਨੂੰ ਦਿੱਤੀ।

*santsipahi@gmail.com, Ph. +19736990950

ਹਜ਼ੂਰੀ ਕਵੀ ਕੰਕਣ ਦੀ ਇਸ ਲਿਖਤ ਦੀਆਂ ਕੁਝ ਵਿਸ਼ੇਸ਼ਤਾਵਾਂ ਹਨ ਜੋ ਉਚੇਚਾ ਧਿਆਨ ਮੰਗਦੀਆਂ ਹਨ। ਕਵੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਲਈ ਅਪਾਰ ਸ਼ਰਧਾ ਰੱਖਦਾ ਹੈ ਅਤੇ ਗੁਰੂ ਸਾਹਿਬ ਨੂੰ ਗੁਰੂ ਜੀ ਦੀ ਬਜਾਇ ਵਾਹਿਗੁਰੂ ਜੀ ਕਹਿ ਕੇ ਸੰਬੋਧਨ ਕਰਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੀ ਸਾਰੀ ਬਾਣੀ ਵਿਚ ਅਕਾਲ ਪੁਰਖ ਜਾਂ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਜ਼ਿਕਰ, ਮੰਗਲ ਅਤੇ ਉਸਤਤ ਕਰਦੇ ਹਨ ਪਰ ਇਸ ਰਚਨਾ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਮੰਗਲ ਅਤੇ ਉਸਤਤ ਇਸ਼ਟ ਰੂਪ ਵਿਚ ਹੈ। ਇਹ ਰਚਨਾ ਖਾਲਸਾ ਸਿਰਜਣਾ ਦੀ ਘਟਨਾ ਅਤੇ ਰਹਿਤ ਮਰਯਾਦਾ, ਰਹਿਤਾਂ ਅਤੇ ਕੁਰਹਿਤਾਂ ਦਾ ਵਡਮੁੱਲਾ ਸੋਮਾ ਹੈ। ਕਵੀ ਕਈ ਥਾਵਾਂ 'ਤੇ ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਸਮੇਂ ਬਾਜ਼ ਦੀ ਘਟਨਾ, ਤਿਲਕ ਜੰਞੂ, ਕਰਾਮਾਤ ਆਦਿ ਦਾ ਜ਼ਿਕਰ ਕਰਦਿਆਂ ਕੇਸ, ਭੱਦਣ, ਪੰਜਮੇਲ, ਪਖੰਡ, ਟੂਣੇ-ਟਾਮਣ, ਰਾਜ-ਜੋਗ, ਦੇਗ-ਤੇਗ, ਜੋਗ-ਭੋਗ ਆਦਿ ਦਾ ਵੀ ਵਿਸਥਾਰ ਸਹਿਤ ਜ਼ਿਕਰ ਕਰਦਾ ਹੈ। ਇਸ ਰਚਨਾ ਵਿਚ ਕਈ ਹਵਾਲੇ ਦਸਮ ਗ੍ਰੰਥ ਵਿਚ ਅੰਕਿਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਦੇ ਹਨ। ਇਸ ਰਚਨਾ ਵਿਚ ਕਈ ਥਾਵਾਂ 'ਤੇ ਦਸਮ ਬਾਣੀ ਦੀ ਤਰਜ਼ 'ਤੇ ਵੀ ਰਚਨਾ ਮਿਲਦੀ ਹੈ। ਜਿਵੇਂ ਬੇਨਤੀ ਚੌਪਈ ਦੀ ਤਰਜ਼ 'ਤੇ ਕਵੀ ਅੰਕਿਤ ਕਰਦਾ ਹੈ :

*ਚੌਪਈ॥ ਸ੍ਰੀ ਗੁਰੂ ਥਪਏ ਕਰਤਾਰਾ॥ ਨਾਨਕ ਰੂਪ ਧਰਾ ਸੰਸਾਰਾ॥*
*ਏਕੈ ਰੂਪ ਅਨੂਪ ਸਰੂਪਾ॥ ਦੇਵੀ ਦੇਵ ਚਹਿਤ ਜਿਹ ਭੂਪਾ॥੧॥*
*ਸਗਲ ਭਵਨ ਕਾ ਤਾਰਕ ਜਾਨੋ॥ ਸਤਿ ਸਰੂਪ ਪਰਮਾਤਮ ਮਾਨੋ॥*
*ਕੇਵਲ ਪ੍ਰੇਮ ਕੀ ਅੰਮ੍ਰਿਤ ਖਾਨਾ॥ ਨਾਨਕ ਰੂਪ ਧਰਾ ਜਗ ਆਨਾ॥੨॥*

'ਦਸ ਗੁਰ ਕਥਾ' ਵਿਚ ਕਵੀ ਨੇ ਝੂਲਣਾ ਛੰਦ ਵਿਚ ਬੜੀ ਹੀ ਮਿੱਠੀ ਪੰਜਾਬੀ ਵਿਚ ਮੁਗ਼ਲਾਂ ਦੀ ਹਕੂਮਤ ਅਤੇ ਕੀਤੇ ਜ਼ੁਲਮਾਂ ਦਾ ਜ਼ਿਕਰ ਕੀਤਾ ਹੈ :

*ਝੂਲਣੇ: ਤੁਸੀਂ ਮੁਗਲ ਪਠਾਣ ਕਹਾਇਕੇ ਜੀ, ਭੋਰਾ ਖੌਫ਼ ਨਾ ਕਿਸੇ ਦਾ ਰੱਖਦੇ ਹੋ।*
*ਡਾਢੇ ਰੱਬ ਨੂੰ ਮੂਲ ਨਾ ਯਾਦ ਕਰਦੇ, ਐਵੇਂ ਮਰਗ ਪਿਆਲੜਾ ਚੱਖਦੇ ਹੋ।*
*ਰੱਬ ਚਾਇ ਫਕੀਰਾਂ ਨੂੰ ਸ਼ਾਹੁ ਕਰੇ, ਮੀਆਂ ਭੇਤੁ ਨਾ ਰੱਬ ਦਾ ਲੱਖਦੇ ਹੋ।*
*ਕਰੇ ਢਾਹਕੇ ਸਾਫ਼ ਉਹ ਪਰਬਤਾਂ ਨੂੰ, ਤੁਸੀਂ ਕਉਣ ਕਮੀਨੜੇ ਕੱਖ ਦੇ ਹੋ॥੭੧॥*

ਗੁਰੂ ਸਾਹਿਬ ਵੱਲੋਂ ਪੰਥ ਰਚਣ ਦੇ ਪ੍ਰਣ ਦੀ ਗੱਲ ਦੱਸਦਿਆਂ ਕਵੀ ਲਿਖਦਾ ਹੈ ਕਿ ਗੁਰੂ ਜੀ ਨੇ ਕਿਹਾ ਉਹ ਇਕ ਨਿਆਰੇ ਪੰਥ ਦੀ ਨੀਂਹ ਰੱਖਣ ਜਾ ਰਹੇ ਹਨ। ਗੁਰੂ ਸਾਹਿਬ ਤੇ ਜਿਸ ਢੰਗ ਨਾਲ ਪਹਾੜੀ ਹਿੰਦੂ ਰਾਜਿਆਂ ਨੇ ਮੁਗਲਾਂ ਨਾਲ ਮਿਲ ਕੇ ਹਮਲੇ ਕੀਤੇ, ਕਵੀ ਲਿਖਦਾ ਹੈ ਕਿ ਗੁਰੂ ਸਾਹਿਬ ਨੇ ਕਿਹਾ ਕਿ ਇਹ (ਖਾਲਸਾ-ਪੰਥ) ਹੁਣ ਦੋਨਾਂ ਦੀਆਂ ਅੱਖਾਂ ਵਿਚ ਰੜਕੇਗਾ:

*ਐਸਾ ਪੰਥ ਚਲਾਂਉਂਗੋ ਜਾਣੈਗਾ ਸਭ ਕੋਇ।*

*ਹਿੰਦੂ ਮੁਸਲਮਾਨ ਕੇ ਚਖਨ ਮਾਹਿ ਤ੍ਰਿਣ ਹੋਇ॥੧੯੪॥*
*ਰੜਕੈਗਾ ਵਹੁ ਦੁਹਨ ਕੋ ਸੋਇ ਨ ਸਾਕਹਿਂ ਰੈਨ।*
*ਹਿੰਦੂ ਮੁਸਲਮਾਨ ਕੋ ਆਵੈ ਨਾਹੀ ਚੈਨ॥੧੯੫॥*

ਖਾਲਸੇ ਦੀ ਸਿਰਜਣਾ ਦਾ ਵਿਸਥਾਰ ਸਹਿਤ ਜ਼ਿਕਰ ਕਰਦਿਆਂ ਕਵੀ ਦੱਸਦਾ ਹੈ ਕਿ ਗੁਰੂ ਜੀ ਨੇ ਨੇ ਪੰਜ ਸਿੱਖਾਂ ਨੂੰ ਪਾਹੁਲ ਦੀ ਦਾਤ ਦੇ ਕੇ ਪੰਜਾਂ ਦਾ ਤਿਆਗ ਕਰਨ ਦੀ ਹਦਾਇਤ ਕੀਤੀ :

*ਕੀਨਾ ਉਦਮ ਪੰਥ ਕਾ, ਪੰਚ ਸਿਖ ਮੰਗਵਾਯ।*
*ਪਾਹੁਲ ਗੁਰ ਤਿਨ ਕੋ ਦਈ, ਸਿਰ ਪਰ ਕੇਸ ਰਖਾਯ॥੨੧੩॥*
*ਪੰਚ ਮੇਲ ਸੋਂ ਨ ਮਿਲਹੁ ਬਚਨ ਕੀਆ ਗੁਰੁ ਏਹੁ।*
*ਬੁਰੇ ਕਾਜ ਕੋ ਤਜਾਗਿਕੈ ਭਲਾ ਹੋਇ ਕਰਿ ਲੇਹ'॥੨੧੪॥*
*ਪੰਚ ਮੇਲ ਯਹ ਕਵਨ ਹੈਂ॥ ਸੋ ਭੀ ਕਹੌਂ ਸੁਨਾਇ।*
*ਮੀਣੇ ਅਵਰ ਮਸੰਦੀਏ ਭੱਦਣੀਏ ਨ ਮਿਲਾਇ॥੨੧੫॥*
*ਧੀਰ-ਮੱਲੀਏ, ਕੁੜੀ-ਮਾਰ ਇਨ ਸੋਂ ਭਲਾ ਨ ਮੇਲ।*
*ਇਨ ਪਾਂਚੋਕਉ ਤਜਾਗਕੈ ਕਰਹੁ ਜਗਤ ਮਹਿਂ ਕੇਲ॥੨੧੬॥*

ਸਭ ਤੋਂ ਕਮਾਲ ਦੀ ਗਵਾਹੀ ਕੰਕਣ ਦਿੰਦਾ ਹੈ ਕਿ ਗੁਰੂ ਸਾਹਿਬ ਨੇ ਉਹਨਾਂ ਪੰਜ ਪਿਆਰਿਆਂ ਨੂੰ ਕਿਹਾ ਕਿ ਤੁਹਾਡਾ ਨਾਮ ਹੁਣ ਗੁਰੂ ਖਾਲਸਾ ਹੋ ਗਿਆ ਹੈ। ਹੁਣ ਤੁਸੀਂ ਮੇਰੇ ਹੋ ਅਤੇ ਮੈਂ ਤੁਹਾਡਾ ਹੋ ਗਿਆ ਹਾਂ। *ਸ੍ਵੈਯਾ- ਸਿਖ ਸਭੈ ਹਮਰੇ ਗੁਰ ਹੋ ਤੁਮ, ਮੈਂ ਹੋ ਗੁਰੂ ਜਗ ਮਾਹਿ ਤੁਮਾਰਾ॥* ਹੁਣ ਮੇਰਾ ਅਤੇ ਤੁਹਾਡਾ ਗੁਰੂ ਇਕ ਵਾਹਿਗੁਰੂ ਹੋ ਗਿਆ ਹੈ।

*ਜਿਹ ਬਿਧਿ ਪਾਹੁਲ ਗੁਰ ਦਈ ਤਿਹ ਬਿਧਿ ਤਿਨਸੋਂ ਲੀਨ।*
*ਆਪੁ ਸਿਖ ਤਿਨਕਾ ਭਯਾ ਇਹੀ ਕਾਮ ਗੁਰ ਕੀਨ॥੨੧੭ ॥*
*ਚੌਪਈ ॥ ਵਾਹਿਗੁਰੂ ਇਹੁ ਬਚਨ ਸੁਨਾਯਾ। ਗੁਰੂ ਖ਼ਾਲਸਾ ਨਾਮੁ ਧਰਾਯਾ॥*
*ਤੁਮ ਮੇਰੇ ਮੈਂ ਤੁਮਰਾ ਹੂਆ। ਤੁਮਰਾ ਹਮਰਾ ਗੁਰੂ ਨ ਦੂਆ॥੨੧੮॥*

ਇਸ ਤੋਂ ਬਾਅਦ ਕਵੀ ਬਹੁਤ ਹੀ ਮਹੱਤਵਪੂਰਨ ਗਵਾਹੀ ਦਿੰਦਾ ਹੈ ਕਿ ਗੁਰੂ ਜੀ ਨੇ ਦੱਸਿਆ ਕਿ ਕਈ ਪਖੰਡੀ ਗੁਰੂ ਉਠਣਗੇ ਇਹੋ ਜਿਹੇ ਪੰਖਡੀਆਂ ਕੋਲ ਜਾਣਾ ਸਬ ਤੋਂ ਵੱਡਾ ਪਾਪ ਹੈ :

*ਕਲਿ ਮਹਿ ਹੋਹਿਂ ਪਖੰਡ ਅਨੇਕਾ। ਜੋ ਮਮ ਸਿੱਖ, ਨ ਮਾਨੈ ਏਕਾ॥*
*ਟਾਮਨ ਕਰ ਕੋਉ ਭੀਤ ਨਚਾਵੈ। ਤੌ ਭੀ ਮਮ ਸਿੱਖਨ ਨਹੀ ਭਾਵੈ ॥੨੧੯॥*
*ਨਿਜ ਅੰਗੁਰੀ ਤੇ ਦੂਧ ਚੁਆਵਹਿ। ਆਪ ਆਪ ਕੋ ਗੁਰੂ ਕਹਾਵਹਿ॥*
*. . .ਸਿਖ ਹੋਇ ਸੋ ਮਾਨੈ ਨਾਹੀ। ਬਚਨ ਮੋਹਿ ਰਾਖੈ ਰਿਦ ਮਾਹੀ॥*
*ਜੇ ਗੁਰੁ ਤਜਾਹ ਅਵਰ ਪਹਿ ਜਾਵਹਿ। ਅਧਿਕ ਦੁਖ ਸੋਈ ਨਰ ਪਾਵਹਿ॥੨੨੧॥*

ਹਜੂਰ ਨੇ ਹੁਕਮ ਕੀਤਾ ਇਹੋ ਜਿਹੇ ਪਖੰਡੀਆਂ ਦੇ ਨੇੜੇ ਵੀ ਨਹੀਂ ਜਾਣਾ। ਐਸੇ

ਭੇਖੀਆਂ ਕੋਲ ਜਾਣ ਵਾਲੇ ਦੀਨ ਦੁਨੀ ਦੋਹਾਂ ਜਹਾਨਾਂ ਵਿਚ ਖ੍ਵਾਰ ਹੋਣਗੇ :

*ਪਰ ਗੁਰ ਜੈਸੇ ਪਰ ਭਰਤਾਰਾ। ਰਮੈ ਤੀਯ ਸੋ ਕਹੈ ਛਿਨਾਰਾ॥*
*ਨਾ ਸਸੁਰਾਰ ਨ ਪੇਈਬੇਰ ਥਾਂਉਂ। ਤਿਨਕਾ ਕੋਊ ਲੇਤ ਨ ਨਾਂਉਂ॥੨੨੩॥*

ਉਪਰੰਤ ਗੁਰੂ ਜੀ ਨੇ ਗੁਰੂ ਖਾਲਸੇ ਅਤੇ ਅਰਦਾਸ ਦੀ ਮਹੱਤਤਾ ਬਾਰੇ ਦੱਸਿਆ ਕਿ ਜੇਕਰ ਕਿਸੇ ਨੇ ਤੁਹਾਡੇ ਜਾਂ ਖਾਲਸੇ ਦਾ ਦਰਸ਼ਨ ਕਰ ਲਿਆ ਉਹ ਮੇਰਾ ਦਰਸ਼ਨ ਹੋਏਗਾ। ਜੇ ਕਿਸੇ ਦੀ ਕੋਈ ਮੰਗ ਜਾਂ ਇੱਛਾ ਹੈ ਤਾਂ ਉਹ ਅਰਦਾਸ ਨਾਲ ਪ੍ਰਾਪਤ ਹੋ ਸਕਦੀ ਹੈ :

*ਜੋ ਕਰਿ ਹੈ ਤੁਮਰਾ ਕੋਊ ਦਰਸ਼ਨ ਜਾਨੋ ਕੀਯਾ ਤਿਨ ਦਰਸੁ ਹਮਾਰਾ।*
*ਜੋ ਤੁਮ ਮਾਂਗ ਲਹੋ ਮਿਲ ਪਾਂਚ ਸੁਈ ਕਛੁ ਹੋਇ ਨ ਲਾਗ ਹੈ ਬਾਰਾ।*
*ਹੈ ਅਰਦਾਸ ਮੇਂ ਆਇ ਰਹਾ ਫਲ ਜੌ ਕਾਲਿਮੈਂ ਕੋਊ ਮਾਂਗਨਹਾਰਾ॥੨੨੪॥*

ਇਸ ਇਕ ਅਕਾਲ ਦੇ ਉਪਾਸ਼ਕ ਨਵ ਸਿਰਜੇ ਖਾਲਸੇ ਬਾਰੇ ਕਵੀ ਦੱਸਦਾ ਹੈ ਕਿ ਚਾਰੋਂ ਵਰਣਾਂ ਨੂੰ ਮਿਲਾ ਕੇ ਕਲਗੀਧਰ ਪਿਤਾ ਨੇ ਇਸ ਨੂੰ ਮੀਰੀ ਅਤੇ ਪੀਰੀ ਦੀ ਬਖਸ਼ਿਸ਼ ਕਰ ਦਿੱਤੀ :

ਸ੍ਵੈਯਾ, *ਪੀਰਨ ਤੇ ਜਿਨ ਪੀਰੀ ਹਰੀ, ਅਰੁ ਗੁਰੂਅਨ ਤੇ ਹਰਿ ਲੀਨੀ ਗੁਰਾਈ॥*
*ਸ਼ਾਹਿਨ ਸੋਂ ਪਤਿਸਾਹੀ ਹਰੀ, ਅਰੁ ਮੀਰਨ ਕੀ ਜਿਨ ਮੀਰੀ ਗਵਾਈ।*
*ਚਾਰੋਂ ਹੀ ਬਰਨ ਮਿਲਾਯ ਦੀਏ ਜਿਨ ਕਾਹੂੰ ਮੈ ਨਾਂਹਿ ਰਹੀ ਬਿਸਨਾਈ॥*
*ਐਸੋ ਹੀ ਰੂਪ ਮੇਂ ਗੋਬਿੰਦ ਸਿੰਘ ਅਕਾਲ ਅਕਾਲ ਕੀ ਬਾਣੀ ਜਪਾਈ।*

ਇਸ ਛੋਟੀ ਜਿਹੀ ਪੁਸਤਕ ਦੀ ਸਮਾਪਤੀ ਤੇ ਕਵੀ ਕੰਕਣ ਅੰਕਿਤ ਕਰਦਾ ਹੈ ਕਿ ਗੁਰੂ ਜੀ ਨੇ ਇਸ ਤਰ੍ਹਾਂ ਗੁਰੂ-ਪੰਥ ਦੀ ਰਚਨਾ ਕੀਤੀ ਅਤੇ ਉਸ ਨੂੰ ਇਕ ਅਕਾਲ ਪੁਰਖ ਦੇ ਲੜ ਲਾ ਕੇ ਕਿਸੇ ਹੋਰ ਦੇ ਅਧੀਨ ਨਾ ਰਹਿਣ ਦਿੱਤਾ। ਇਹ ਖਾਲਸਾ ਵਿਲੱਖਣ ਸੀ ਜੋ ਕਿ ਗੁਰੂ ਖਾਲਸਾ ਹੋ ਕੇ ਕਿਸੇ ਦੇ ਅਧੀਨ ਨਾ ਰਿਹਾ। ਇਸ ਤਰ੍ਹਾਂ ਖੁਦਮੁਖਤਾਰ ਖਾਲਸੇ ਦੀ ਉਤਪਤੀ ਹੋਈ ਜਿਸ ਨਾਲ ਪਿੰਡ-ਪਿੰਡ ਵਿਚ ਦਿੱਲੀ (ਰਾਜ) ਸਥਾਪਿਤ ਹੋ ਗਿਆ। ਉਪਰੰਤ :

*ਐਸਾ ਪੰਥ ਗੁਰੂ ਕਾ ਹੂਆ। ਜਾਂਕੇ ਸਮਸਰਿ ਅਵਰੁ ਨ ਦੂਆ॥*
*ਕਾਨ ਕਿਸੀ ਕੀ ਨਾਂਹਿ ਧਰਾਵੈ। ਆਪ ਖਾਲਸਾ ਗੁਰੂ ਕਹਾਵੈ॥੨੨੯॥*
*ਜੋਗੀ ਸੰਨਿਆਸੀ ਨਹੀ ਮਾਨੈ। ਮੀਰ ਪੀਰ ਕੋ ਕੋਊ ਨ ਜਾਨੇ।*
*ਸਭੈ ਸਵਾਰ ਕਹਾਵਹਿਂ ਸਾਹੁ। ਐਸਾ ਗੁਰੂ ਚਲਾਯਾ ਰਾਹੁ॥੨੩੦॥*
*ਜੇਤੇ ਜਗ ਮਹਿਂ ਫਿਰਹਿਂ ਪਯਾਦੇ। ਤਿਨ ਕਾ ਨਾਮੁ ਭਯਾ ਸ਼ਹਿਜ਼ਾਦੇ।*
*ਗਾਂਉਂ ਗਾਂਉਂ ਦਿੱਲੀ ਠਹਿਰਾਈ। ਘਰ ਘਰ ਮਹਿਂ ਟਕਸਾਲ ਲਵਾਈ॥੨੩੧॥*

■

# ਪੰਥ ਕੀ ਜੀਤ

*-ਸਤਵਿੰਦਰ ਸਿੰਘ ਫੂਲਪੁਰ**

'ਪੰਥ ਕੀ ਜੀਤ' ਪੰਥ ਪਿਆਰਿਆਂ ਦੀ ਅਰਜੋਈ ਹੈ। ਇਹ ਖਾਲਸਾ-ਪੰਥ ਦੀ ਚੜ੍ਹਦੀ ਕਲਾ ਅਤੇ ਇਸ ਦੇ ਜੇਤੂ ਰਹਿਣ ਦੀ ਅਕਾਲ ਪੁਰਖ ਅੱਗੇ ਜੋਦੜੀ ਹੈ, ਜੋ ਸਮੁੱਚਾ ਸਿੱਖ ਜਗਤ ਨਿੱਤ ਅਰਦਾਸ ਵਿਚ ਕਰਦਾ ਹੈ। ਅਧਿਆਤਮ ਮਾਰਗ ਦੇ ਪਾਂਧੀ ਖਾਲਸਾ-ਪੰਥ ਨੇ ਵਿਸ਼ੇ-ਵਿਕਾਰਾਂ ਨਾਲ ਜੰਗ ਕਰ ਕੇ ਇਨ੍ਹਾਂ ਉੱਪਰ ਜਿੱਤ ਹਾਸਲ ਕਰਨੀ ਹੈ ਅਤੇ ਗੁਰੂ ਬਖ਼ਸ਼ੇ ਰੂਹਾਨੀ ਮਿਸ਼ਨ ਵਿਚ ਰੁਕਾਵਟਾਂ ਬਣਨ ਵਾਲੀਆਂ ਪੰਥ-ਵਿਰੋਧੀ ਤਾਕਤਾਂ ਦੇ ਮਨਸੂਬਿਆਂ ਨੂੰ ਵੀ ਹਰਾਉਣਾ ਹੈ।

ਗੁਰੂ ਸਾਹਿਬਾਨ ਤੋਂ ਪਹਿਲਾਂ ਵੀ ਦੇਸ਼ ਅੰਦਰ ਸੂਰਬੀਰ ਹੋ ਗੁਜਰੇ ਸਨ, ਧਰਮ ਕਰਮ ਵੀ ਮੌਜੂਦ ਸਨ ਪਰ ਖਲਕਤ ਫਿਰ ਵੀ ਵਿਸ਼ੇ-ਵਿਕਾਰਾਂ ਵਿਚ ਗ਼ਲਤਾਨ ਸੀ, ਜੁਲਮ ਅਤੇ ਕੁਰੀਤੀਆਂ ਵੀ ਬਰਕਰਾਰ ਸਨ। ਫਿਰ ਸੋਚਣਾ ਪਵੇਗਾ ਕਿ ਉਹ ਖਾਸ ਕਿਹੜੀ ਗੱਲ ਸੀ ਜਿਸ ਸਦਕਾ ਖਾਲਸਾ-ਪੰਥ ਨੇ ਵਿਸ਼ੇ-ਵਿਕਾਰਾਂ ਨੂੰ ਪਛਾੜ ਕੇ ਰੂਹਾਨੀਅਤ ਦੀਆਂ ਸਿਖਰਾਂ ਨੂੰ ਛੂਹਿਆ ਅਤੇ ਸਦੀਆਂ ਤੋਂ ਦੇਸ਼ ਅੰਦਰ ਵਿਆਪਤ ਗ਼ੁਲਾਮੀ ਦੀਆਂ ਜ਼ੰਜੀਰਾਂ ਨੂੰ ਤੋੜ ਸੁੱਟਿਆ। ਪਹਿਲਾਂ ਮੁਗ਼ਲ ਰਾਜ ਅਤੇ ਫਿਰ ਅੰਗਰੇਜ਼ ਹਕੂਮਤ ਦੀਆਂ ਜੜ੍ਹਾਂ ਪੁੱਟ ਕੇ ਇਸ ਦੇਸ਼ ਨੂੰ ਅਜ਼ਾਦ ਕਰਵਾਇਆ। ਉਹ ਖਾਸ ਗੱਲ ਸੀ ਸਿਮਰਨ ਦੀ ਬਰਕਤ, ਗੁਰਬਾਣੀ ਦਾ ਭਰੋਸਾ, ਅੰਮ੍ਰਿਤ ਦੀ ਸ਼ਕਤੀ ਅਤੇ ਉੱਚ ਇਖ਼ਲਾਕੀ ਗੁਰਮਤਿ ਜੀਵਨ-ਜਾਚ। ਸਮੂਹਿਕ ਰੂਪ ਵਿਚ ਇਸ ਰੂਹਾਨੀ ਜੀਵਨ ਦੀ ਦਾਤ ਅਸੀਂ ਨਿੱਤ ਅਰਦਾਸ ਵਿਚ *"ਸਰਬੱਤ ਖਾਲਸਾ ਜੀ ਕੋ ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ ਚਿੱਤ ਆਵੇ"* ਅਤੇ *"ਸਿੱਖਾਂ ਨੂੰ ਸਿੱਖੀ ਦਾਨ, ਕੇਸ ਦਾਨ, ਰਹਿਤ ਦਾਨ, ਬਿਬੇਕ ਦਾਨ, ਵਿਸਾਹ ਦਾਨ, ਭਰੋਸਾ ਦਾਨ, ਦਾਨਾਂ ਸਿਰ ਦਾਨ ਨਾਮ ਦਾਨ ਸ੍ਰੀ ਅੰਮ੍ਰਿਤਸਰ ਜੀ ਦੇ ਇਸ਼ਨਾਨ, ਚੌਂਕੀਆਂ, ਝੰਡੇ, ਬੁੰਗੇ, ਜੁਗੋ ਜੁਗ ਅਟੱਲ"*. . .ਰਾਹੀਂ ਅਕਾਲ ਪੁਰਖ ਜੀ ਪਾਸੋਂ ਮੰਗਦੇ ਹਾਂ। ਜਿੰਨਾ ਚਿਰ ਉਕਤ ਦਾਤਾਂ, ਰੂਹਾਨੀ ਨਿਆਮਤਾਂ ਖਾਲਸਾ-ਪੰਥ ਦੀ ਝੋਲੀ ਵਿਚ ਰਹਿਣਗੀਆਂ ਓਨਾ ਚਿਰ ਹੀ 'ਧਰਮ ਕਾ ਜੈਕਾਰ' ਹੋਵੇਗਾ, ਪੰਥ ਕੀ ਜੀਤ ਹੋਵੇਗੀ ਅਤੇ ਪੰਥ ਚੜ੍ਹਦੀ ਕਲਾ ਵਿਚ ਰਹੇਗਾ।

ਸਾਡਾ ਇਤਿਹਾਸ ਗਵਾਹ ਹੈ ਕਿ ਜਿੰਨਾ ਚਿਰ ਖਾਲਸਾ-ਪੰਥ ਦੀ ਝੋਲੀ ਵਿਚ ਉਕਤ ਨਿਆਮਤਾਂ ਰਹੀਆਂ ਓਨਾ ਚਿਰ ਅਤਿ ਦੇ ਬਿਖੜੇ ਸਮਿਆਂ ਵਿਚ ਵੀ ਪੰਥ ਚੜ੍ਹਦੀ ਕਲਾ ਵਿਚ ਰਿਹਾ। ਗੁਰਬਾਣੀ ਅਤੇ ਸਿਮਰਨ ਦੇ ਭਰੋਸੇ 'ਪੰਥ ਕੀ ਜੀਤ' ਅਤੇ 'ਧਰਮ ਕਾ ਜੈਕਾਰ' ਕਰਾਉਣ ਲਈ ਸਾਡੇ ਪੁਰਖਿਆਂ ਨੇ ਜੋ ਚੜ੍ਹਦੀ ਕਲਾ ਵਾਲਾ ਇਤਿਹਾਸ

**ਸੰਪਾਦਕ, ਗੁਰਮਤਿ ਪ੍ਰਕਾਸ਼ ਅਤੇ ਗੁਰਮਤਿ ਗਿਆਨ। ਮੋ: +੯੧੯੯੧੪੪੧੯੪੯੪*

ਸਿਰਜਿਆ ਹੈ ਉਸ ਦੀ ਮਿਸਾਲ ਘੱਟੋ ਘੱਟ ਇਸ ਬ੍ਰਹਿਮੰਡ ਵਿਚ ਤਾਂ ਨਹੀਂ ਮਿਲਦੀ। ਅਸੀਂ ਨਿੱਤ ਅਰਦਾਸ ਵਿਚ ਆਪਣੇ ਧਰਮੀ ਪੁਰਖਿਆਂ ਨੂੰ ਯਾਦ ਕਰਦੇ ਹਾਂ, *"ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿੱਤੇ, ਬੰਦ ਬੰਦ ਕਟਾਏ, ਖੋਪਰੀਆਂ ਲੁਹਾਈਆਂ, ਚਰਖੀਆਂ ਤੇ ਚੜੇ, ਆਰਿਆਂ ਨਾਲ ਚਿਰਾਏ ਗਏ, ਗੁਰਦੁਆਰਿਆਂ ਦੀ ਸੇਵਾ ਲਈ ਕੁਰਬਾਨੀਆਂ ਕੀਤੀਆਂ, ਧਰਮ ਨਹੀਂ ਹਾਰਿਆ, ਸਿੱਖੀ ਕੇਸਾਂ ਸੁਆਸਾਂ ਨਾਲ ਨਿਬਾਹੀ. . . ।* ਜਿਸ ਪੰਥ ਦੇ ਕੋਲ ਇੰਨਾ ਸ਼ਾਨਾਂਮੱਤਾ ਇਤਿਹਾਸ ਹੋਵੇ ਉਹ ਕਦੇ ਢਹਿੰਦੀ ਕਲਾ ਵੱਲ ਜਾ ਹੀ ਨਹੀਂ ਸਕਦਾ, ਜੇਕਰ ਉਸ ਦੇ ਪੈਰੋਕਾਰ ਗੁਰੂ ਦਰਸਾਏ ਗੁਰਮਤਿ ਗਾਡੀ ਰਾਹ ਉੱਪਰ ਤੁਰਦੇ ਰਹਿਣ, ਜੀਵਨ ਧਰਮੀ ਬਣਿਆ ਰਹੇ। ਜਦੋਂ ਮੁਗ਼ਲ ਹਕੂਮਤ ਕਹਿੰਦੀ ਸੀ ਕਿ ਸਿੰਘ ਖਤਮ ਕਰ ਦਿੱਤੇ ਗਏ ਹਨ ਤਾਂ ਉਦੋਂ ਦੋ ਧਰਮੀ ਯੋਧੇ ਬਾਬਾ ਬੋਤਾ ਸਿੰਘ ਤੇ ਬਾਬਾ ਗਰਜਾ ਸਿੰਘ ਜ਼ਾਲਮ ਹਕੂਮਤ ਦੇ ਵਿਰੁਧ ਨਿੱਤਰੇ ਅਤੇ ਸਾਬਤ ਕਰ ਦਿੱਤਾ ਕਿ ਇਹ ਖਾਲਸਾ-ਪੰਥ ਕਿਸੇ ਦੇ ਮੁਕਾਇਆਂ ਮੁੱਕਣ ਵਾਲਾ ਨਹੀਂ।

ਅੱਜ ਜੇਕਰ ਪੰਥ ਨੂੰ ਖ਼ਤਰੇ ਦੀ ਦੁਹਾਈ ਪੈ ਰਹੀ ਹੈ, ਸਾਡੀ ਨੌਜੁਆਨ ਪੀੜ੍ਹੀ ਨਸ਼ੇ ਅਤੇ ਪਤਿਤਪੁਣੇ ਵਰਗੀਆਂ ਅਲਾਮਤਾਂ ਦਾ ਸ਼ਿਕਾਰ ਹੋ ਰਹੀ ਹੈ, ਸਾਨੂੰ ਜਾਪਦਾ ਹੈ ਕਿ ਪੰਥ-ਵਿਰੋਧੀ ਤਾਕਤਾਂ ਸਾਡੀ ਪੰਥਕ ਸ਼ਕਤੀ ਨੂੰ ਕਮਜ਼ੋਰ ਕਰਨ ਦਾ ਯਤਨ ਕਰ ਰਹੀਆਂ ਹਨ ਤਾਂ ਸਾਨੂੰ ਸਭ ਤੋਂ ਪਹਿਲਾਂ ਸਵੈ-ਪੜਚੋਲ ਕਰਨੀ ਪਵੇਗੀ, ਕਿਉਂਕਿ ਸਾਡਾ ਸਮੂਹਿਕ ਰੂਪ ਹੀ 'ਪੰਥ' ਹੈ। ਸਿੱਖ ਰਹਿਤ ਮਰਯਾਦਾ ਵਿਚ 'ਗੁਰੂ-ਪੰਥ' ਨੂੰ ਪ੍ਰਭਾਸ਼ਿਤ ਕਰਦਿਆਂ ਲਿਖਿਆ ਹੈ, *"ਤਿਆਰ ਬਰ ਤਿਆਰ ਸਿੰਘਾਂ ਦੇ ਸਮੁੱਚੇ ਸਮੂਹ ਨੂੰ 'ਗੁਰੂ-ਪੰਥ' ਆਖਦੇ ਹਨ।".* . . ਇਸ ਲਈ ਸਾਡੇ ਸਮੂਹ (ਸਾਰਿਆਂ) ਦੇ ਵਿਅਕਤੀਗਤ ਜੀਵਨ ਦੀ ਦ੍ਰਿੜ੍ਹਤਾ ਨੇ ਪੰਥਕ ਸ਼ਕਤੀ ਨੂੰ ਮਜ਼ਬੂਤ ਕਰਨਾ ਹੈ ਅਤੇ ਵਿਅਕਤੀਗਤ ਜੀਵਨ ਦੀ ਕਮਜ਼ੋਰੀ ਨੇ ਪੰਥਕ ਸ਼ਕਤੀ ਨੂੰ ਕਮਜ਼ੋਰ ਬਣਾਉਣਾ ਹੈ। ਹੋਰ ਕੋਈ ਵੀ ਬਾਹਰੀ ਤਾਕਤ ਗੁਰੂ ਸਾਜੇ 'ਖਾਲਸਾ-ਪੰਥ' ਨੂੰ ਕਮਜ਼ੋਰ ਨਹੀਂ ਕਰ ਸਕਦੀ। ਗੁਰਬਾਣੀ ਦੀ ਛੋਹ ਤੋਂ ਸੱਖਣੇ ਸਾਡੇ ਜੀਵਨ, ਸਾਡੀਆਂ ਅਮੀਰ ਧਾਰਮਿਕ ਪਰੰਪਰਾਵਾਂ ਵਿਚ ਸ਼ਰਧਾ-ਵਿਸ਼ਵਾਸ ਪੈਦਾ ਨਹੀਂ ਕਰ ਸਕਦੇ। ਸ਼ਰਧਾ ਵਿਸ਼ਵਾਸ ਤੋਂ ਬਿਨਾਂ ਅਸੀਂ ਆਪਣੀਆਂ ਪਰੰਪਰਾਵਾਂ ਨੂੰ ਆਪੇ ਰੱਦ ਕਰ ਕੇ ਪੰਥ, ਕੌਮ ਨੂੰ ਚੜ੍ਹਦੀ ਕਲਾ ਵੱਲ ਨਹੀਂ ਲਿਜਾ ਸਕਦੇ।

ਇਸ ਲਈ ਅਸੀਂ 'ਖਾਲਸਾ ਸਿਰਜਣਾ ਦਿਵਸ' ਨੂੰ ਸਵੈ-ਪੜਚੋਲ ਦਿਵਸ ਵਜੋਂ ਮਨਾਈਏ ਕਿ ਅਸੀਂ ਸੱਚਮੁਚ ਸਰਬੰਸਦਾਨੀ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਆਪਣਾ ਧਾਰਮਿਕ ਪਿਤਾ ਅਤੇ ਮਾਤਾ ਸਾਹਿਬ ਕੌਰ ਜੀ ਨੂੰ ਧਾਰਮਿਕ ਮਾਤਾ ਮੰਨ ਲਿਆ ਹੈ? ਕੀ ਸਾਡਾ ਜਨਮ ਸੱਚਮੁਚ ਕੇਸਗੜ੍ਹ ਸਾਹਿਬ ਦਾ ਹੈ ਤੇ ਵਾਸੀ ਸ੍ਰੀ ਅਨੰਦਪੁਰ ਸਾਹਿਬ ਦੇ ਹਾਂ? ਕੀ ਅਸੀਂ ਇੱਕ ਪਿਤਾ ਦੇ ਪੁੱਤਰ ਹੋਣ ਕਰਕੇ ਸਾਰੇ ਅੰਮ੍ਰਿਤਧਾਰੀਆਂ ਦੇ ਧਾਰਮਿਕ ਭਰਾਤਾ ਹਾਂ? ਜੇਕਰ ਅੰਤਰ-ਆਤਮੇ ਤੋਂ ਜਵਾਬ 'ਹਾਂ' ਵਿਚ ਆਵੇ ਤਾਂ ਇਕ ਨਵਾਂ ਸਵਾਲ ਹੋਰ ਖੜ੍ਹਾ ਹੋ ਜਾਂਦਾ ਹੈ ਕਿ ਜੇਕਰ ਅਸੀਂ ਇੱਕ

ਪਿਤਾ ਦੀ ਸੰਤਾਨ ਹਾਂ, ਇੱਕੋ ਖੰਡੇ-ਬਾਟੇ ਦੇ ਅੰਮ੍ਰਿਤਧਾਰੀ, ਇੱਕੋ ਤਰ੍ਹਾਂ ਦੀ ਪੰਜ ਕਕਾਰੀ ਰਹਿਤ ਦੇ ਧਾਰਨੀ, ਇੱਕ ਅਕਾਲ ਦੇ ਪੁਜਾਰੀ, ਇੱਕੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੰਨਣ ਵਾਲੇ ਹਾਂ, ਤਾਂ ਫਿਰ ਸਾਡੇ ਵਿਚ ਆਪਸੀ ਝਗੜੇ, ਵੈਰ-ਵਿਰੋਧ, ਨਫ਼ਰਤ, ਜਾਤ-ਪਾਤ ਦੇ ਵਿਤਕਰੇ ਇਹ ਸਭ ਕਿਉਂ? ਪੰਥਕ ਏਕਤਾ ਇਤਫ਼ਾਕ ਵਾਲੀ ਗੱਲ ਕਿੱਥੇ ਹੈ? ਫਿਰ ਸਾਨੂੰ ਹੋਰ ਸਵੈ-ਪੜਚੋਲ ਕਰਨੀ ਪਵੇਗੀ ਕਿ ਕੀ ਅਸੀਂ ਅੰਮ੍ਰਿਤ ਛਕ ਕੇ ਅੰਮ੍ਰਿਤ ਦਾ ਪ੍ਰਣ ਅਗਲਾ ਰੁਹਾਨੀ ਸਫ਼ਰ— ਅੰਮ੍ਰਿਤ ਵੇਲਾ ਸਾਂਭਣਾ, ਨਿੱਤਨੇਮ, ਸੇਵਾ, ਸਿਮਰਨ, ਗੁਰਬਾਣੀ ਦਾ ਅਭਿਆਸ ਆਦਿ ਸ਼ੁਰੂ ਕੀਤਾ ਹੈ ਕਿ ਨਹੀਂ। ਇਹ ਸਾਡੀ ਰੁਹਾਨੀ ਪੂੰਜੀ ਹੈ ਜਿਸ ਨਾਲ ਸਾਡਾ ਨਿਆਰਾ ਆਚਾਰ, ਵਿਹਾਰ, ਕਿਰਦਾਰ ਬਣਨਾ ਹੈ। ਪੰਜ ਕਕਾਰੀ ਰਹਿਤ ਇਸ ਰੁਹਾਨੀ ਪੂੰਜੀ ਦੀ ਵਾੜ ਹੈ। ਅਸੀਂ ਅੰਦਰ ਵੀ ਝਾਤ ਮਾਰਨੀ ਹੈ ਕਿ ਰੁਹਾਨੀ ਪੂੰਜੀ ਨਾਮ ਦੀ ਖੇਤੀ ਕਿਤੇ ਸੁੱਕ ਤਾਂ ਨਹੀਂ ਰਹੀ। ਰੁਹਾਨੀ ਜੀਵਨ ਤੋਂ ਬਿਨਾਂ ਗੁਰਸਿੱਖ ਦਾ ਜੀਵਨ ਖੜੋਤ ਹੈ। ਇਸ ਖੜੋਤ ਵਿਚ ਰਹਿ ਕੇ ਅਸੀਂ 'ਪੰਥ ਕੀ ਜੀਤ' ਅਤੇ 'ਧਰਮ ਕਾ ਜੈਕਾਰ' ਦੇ ਅਲੰਬਰਦਾਰ ਨਹੀਂ ਹੋ ਸਕਦੇ। ਇਸ ਲਈ ਪੰਥ ਦੀ ਚੜ੍ਹਦੀ ਕਲਾ ਵਾਸਤੇ ਸਾਨੂੰ ਗੁਰੂ ਦਰਸਾਏ ਬਾਣੀ ਸਿਮਰਨ ਵਾਲੇ ਰੁਹਾਨੀ ਮਾਰਗ ਦੇ ਪਾਂਧੀ ਬਣਨਾ ਹੀ ਪੈਣਾ ਹੈ।

ਪੰਥਕ ਮਜ਼ਬੂਤੀ ਲਈ ਭਾਈ ਵੀਰ ਸਿੰਘ ਜੀ ਨੇ ਸੁੰਦਰ ਨੁਕਤਾ ਦੱਸਿਆ ਹੈ। ਭਾਈ ਸਾਹਿਬ ਅਨੁਸਾਰ—"ਖਾਲਸਾ-ਪੰਥ ਇਕ ਮਹੱਲ ਹੈ ਅਤੇ ਅਸੀਂ ਸਭ ਉਸ ਮਹੱਲ ਦੀਆਂ ਇੱਟਾਂ ਹਾਂ। ਜੇਕਰ ਇੱਟਾਂ ਕੱਚੀਆਂ-ਪਿੱਲੀਆਂ ਹੋਣ ਤਾਂ ਕਦੇ ਵੀ ਮਜਬੂਤ ਮਹੱਲ ਦੀ ਉਸਾਰੀ ਨਹੀਂ ਹੋ ਸਕਦੀ।" ਇਸ ਲਈ ਸਮੂਹਿਕ ਰੂਪ ਵਿਚ ਸੇਵਾ, ਸਿਮਰਨ, ਬਾਣੀ ਤੋਂ ਬਿਨਾਂ ਸਾਡੇ ਕੱਚੇ-ਪਿੱਲੇ ਜੀਵਨ ਮਜ਼ਬੂਤ ਖਾਲਸਾ-ਪੰਥ ਦੀ ਉਸਾਰੀ ਨਹੀਂ ਕਰ ਸਕਦੇ। ਅੱਜ ਜੇਕਰ ਸਾਡੇ ਬੱਚਿਆਂ ਵਿਚ ਜਾਂ ਸਾਡੀਆਂ ਸੰਸਥਾਵਾਂ ਵਿਚ ਕਿਧਰੇ ਕਚਿਆਈ ਹੈ ਤਾਂ ਉਸ ਦੇ ਜ਼ਿੰਮੇਵਾਰ ਅਸੀਂ ਖ਼ੁਦ ਵੀ ਹਾਂ, ਕਿਉਂਕਿ ਘਰ ਨੂੰ ਸੰਨ੍ਹ ਉਦੋਂ ਲਗਦੀ ਹੈ ਜਦੋਂ ਉਸ ਘਰ ਦੀਆਂ ਕੰਧਾਂ ਕਮਜ਼ੋਰ ਹੋਣ।

ਅੱਜ ਧਰਮ ਪ੍ਰਚਾਰ ਦੀਆਂ ਜ਼ਿੰਮੇਵਾਰ ਧਿਰਾਂ, ਅਧਿਆਪਕਾਂ ਅਤੇ ਮਾਪਿਆਂ ਨੂੰ ਦੂਹਰਾ ਫ਼ਰਜ਼ ਅਦਾ ਕਰਨ ਦੀ ਲੋੜ ਹੈ। ਉਨ੍ਹਾਂ ਗੁਰਮਤਿ ਅਨੁਸਾਰੀ ਜੀਵਨ ਜੀਉਦਿਆਂ ਜਿੱਥੇ ਆਪਣੇ ਆਪ ਸਿੱਖੀ ਮਹੱਲ ਦੀਆਂ ਮਜ਼ਬੂਤ ਇੱਟਾਂ ਬਣਨਾ ਹੈ, ਉੱਥੇ ਭਵਿੱਖ ਵਿਚ ਸਿੱਖ-ਪੰਥ ਦੇ ਮਹਿਲ ਦੀਆਂ ਨੀਹਾਂ ਮਜ਼ਬੂਤ ਕਰਨ ਲਈ ਨਵੀਆਂ ਇੱਟਾਂ ਪਕਾ ਕੇ ਮਜ਼ਬੂਤ ਬਣਾਉਣੀਆਂ ਹਨ। ਆਪਣੇ ਬੱਚਿਆਂ ਅਤੇ ਨੌਜੁਆਨ ਪੀੜ੍ਹੀ ਨੂੰ ਗੁਰਬਾਣੀ ਅਤੇ ਗੁਰ-ਇਤਿਹਾਸ ਦੇ ਲੜ ਲਾ ਕੇ ਉਨ੍ਹਾਂ ਦੇ ਉੱਚੇ ਇਖ਼ਲਾਕ ਵਾਲੇ ਕਿਰਦਾਰ ਘੜਨੇ ਹਨ, ਉਨ੍ਹਾਂ ਨੂੰ ਗੁਰਮਤਿ ਸਿਧਾਂਤਾਂ ਦੇ ਪਹਿਰੇਦਾਰ ਬਣਾਉਣਾ ਹੈ। ਜੇਕਰ ਅਸੀਂ ਪੀੜ੍ਹੀ-ਦਰ-ਪੀੜ੍ਹੀ ਆਪਣੀ ਆਉਣ ਵਾਲੀ ਪੀੜ੍ਹੀ ਨੂੰ ਗੁਰਬਾਣੀ ਦਾ ਲੜ ਫੜਾਉਂਦੇ ਜਾਵਾਂਗੇ ਤਾਂ ਸਦਾ ਹੀ 'ਪੰਥ ਕੀ ਜੀਤ' ਅਤੇ 'ਧਰਮ ਕਾ ਜੈਕਾਰ' ਹੁੰਦਾ ਰਹੇਗਾ। ■

# ਸਿਮਰਨ ਦੀ ਮਹਿਮਾ

*-ਸ. ਸੁਲੱਖਣ ਸਿੰਘ**

ਜਿਸ ਪਰਮਾਤਮਾ ਨੇ ਸੰਸਾਰ ਦੀ ਉਤਪਤੀ ਕੀਤੀ ਹੈ, ਉਹ ਘਟ-ਘਟ ਵਿਚ ਵੱਸਦਾ ਹੈ। ਉਸ ਨੂੰ ਯਾਦ ਕਰਨਾ ਹੀ ਸਿਮਰਨ ਹੈ। ਭਗਤ ਕਬੀਰ ਜੀ ਸਿਮਰਨ ਦੀ ਮਹਿਮਾ ਇਸ ਤਰ੍ਹਾਂ ਕਰਦੇ ਹਨ :

*ਜਿਹ ਸਿਮਰਨਿ ਹੋਇ ਮੁਕਤਿ ਦੁਆਰੁ॥ ਜਾਹਿ ਬੈਕੁੰਠਿ ਨਹੀ ਸੰਸਾਰਿ॥*
*ਨਿਰਭਉ ਕੈ ਘਰਿ ਬਜਾਵਹਿ ਤੂਰ॥ ਅਨਹਦ ਬਜਹਿ ਸਦਾ ਭਰਪੂਰ॥੧॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੭੧)*

ਜਿਸ ਦੇ ਯਾਦ ਕਰਨ ਨਾਲ ਮੁਕਤੀ ਦਾ ਬੂਹਾ (ਗਿਆਨ) ਮਿਲਦਾ ਹੈ। ਜਿਸ ਨਾਮ ਦੇ ਸਿਮਰਨ ਨਾਲ ਭਗਤ ਬੈਕੁੰਠ ਨੂੰ ਜਾਂਦੇ ਹਨ ਅਤੇ ਫਿਰ ਸੰਸਾਰ ਵਿਚ ਫੇਰਾ ਨਹੀਂ ਹੁੰਦਾ। ਉਸ ਨਿਰਭਉ ਵਾਹਿਗੁਰੂ ਦੇ ਘਰ ਪਹੁੰਚ ਕੇ ਆਤਮਿਕ ਅਨੰਦ ਦੀ ਪ੍ਰਾਪਤੀ ਹੋ ਜਾਂਦੀ ਹੈ। ਉਨ੍ਹਾਂ ਵਾਜਿਆਂ ਦੀ ਅਵਾਜ਼ ਸਦਾ ਇੱਕ ਰਸ ਵੱਜ ਰਹੀ ਹੈ।

ਸਿਮਰਨ ਨਾਲ ਇਕ ਆਤਮਿਕ ਸ਼ਕਤੀ ਪ੍ਰਾਪਤ ਹੁੰਦੀ ਹੈ ਜਿਸ ਨਾਲ ਵਾਹਿਗੁਰੂ ਨਾਲ ਲਿਵ ਲੱਗਣ ਤੋਂ ਇਲਾਵਾ ਦੁਨਿਆਵੀ ਕੰਮ ਵੀ ਸੰਵਰਦੇ ਹਨ। ਜ਼ਿੰਦਗੀ ਖੁਸ਼ਹਾਲ ਹੁੰਦੀ ਹੈ। ਵਾਹਿਗੁਰੂ ਦੀਆਂ ਬਖ਼ਸ਼ੀਆਂ ਹੋਈਆਂ ਸ਼ਕਤੀਆਂ ਨੂੰ ਅਮਲੀ ਤੌਰ 'ਤੇ ਹਾਸਲ ਕਰਨ ਅਤੇ ਉਨ੍ਹਾਂ ਤੋਂ ਫਾਇਦਾ ਉਠਾਉਣ ਵਾਸਤੇ ਸਿਮਰਨ ਦੀ ਲੋੜ ਹੈ।

ਸਿਮਰਨ ਕਰਨ ਨਾਲ ਮਨ ਅੰਦਰ ਸ਼ਾਂਤੀ ਆਉਂਦੀ ਹੈ। ਸਿਮਰਨ ਕਰਨ ਨਾਲ ਗੁਰਬਾਣੀ ਨਾਲ ਪਿਆਰ ਵਧਦਾ ਹੈ। ਸਿਮਰਨ ਕਰਨ ਨਾਲ ਮਾੜੇ ਫੁਰਨੇ ਨਹੀਂ ਫੁਰਦੇ। ਮਨ ਖੇੜੇ ਵਿਚ ਰਹਿੰਦਾ ਹੈ। ਸਿਮਰਨ ਕਰਨ ਨਾਲ ਕੰਮ ਕਰਨ ਦੀ ਸਮਰੱਥਾ ਵਧਦੀ ਹੈ। ਸਿਮਰਨ ਕਰਨ ਨਾਲ ਆਲਸ ਦੂਰ ਹੁੰਦਾ ਹੈ। ਬੁੱਧੀ ਤੀਖਣ ਹੁੰਦੀ ਹੈ। ਸਿਮਰਨ ਕਰਨ ਨਾਲ ਕਾਰਜ ਸਫਲ ਹੁੰਦੇ ਹਨ। ਮਨ ਦੀਆਂ ਮੁਰਾਦਾਂ ਪੂਰੀਆਂ ਹੁੰਦੀਆਂ ਹਨ। ਸਿਮਰਨ ਕਰਨ ਨਾਲ ਨਿਰਭੈਤਾ ਆਉਂਦੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ 'ਸੁਖਮਨੀ ਸਾਹਿਬ' ਵਿਚ ਸਿਮਰਨ ਦੀ ਉਸਤਤ ਇਸ ਤਰ੍ਹਾਂ ਕਰਦੇ ਹਨ:

*ਪ੍ਰਭ ਕੈ ਸਿਮਰਨਿ ਰਿਧਿ ਸਿਧਿ ਨਉ ਨਿਧਿ॥*
*ਪ੍ਰਭ ਕੈ ਸਿਮਰਨਿ ਗਿਆਨੁ ਧਿਆਨੁ ਤਤੁ ਬੁਧਿ॥*
*ਪ੍ਰਭ ਕੈ ਸਿਮਰਨਿ ਜਪ ਤਪ ਪੂਜਾ॥*

**#੧੩੮, ਜੋਧੂ ਕਲੋਨੀ, ਗਲੀ ਨੰ. ੬, ਸ੍ਰੀ ਮੁਕਤਸਰ ਸਾਹਿਬ-੧੫੨੦੨੬; ਮੋ. ੯੫੬੯੦-੮੨੧੮੮*

*ਪ੍ਰਭ ਕੈ ਸਿਮਰਨਿ ਬਿਨਸੈ ਦੂਜਾ॥*
*ਪ੍ਰਭ ਕੈ ਸਿਮਰਨਿ ਤੀਰਥ ਇਸਨਾਨੀ॥*
*ਪ੍ਰਭ ਕੈ ਸਿਮਰਨਿ ਦਰਗਹ ਮਾਨੀ॥੨॥੧॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੨੬੨)*

ਇਸ ਦਾ ਭਾਵ ਅਰਥ ਹੈ ਕਿ ਪ੍ਰਭੂ ਦੇ ਸਿਮਰਨ ਵਿਚ ਰਿਧੀਆਂ-ਸਿਧੀਆਂ ਹਨ, ਪ੍ਰਭੂ ਦੇ ਸਿਮਰਨ ਵਿਚ ਹੀ ਜਪ, ਤਪ ਤੇ ਪੂਜਾ ਹੈ। ਪ੍ਰਭੂ ਦੇ ਸਿਮਰਨ ਵਿਚ ਤੀਰਥਾਂ ਦਾ ਇਸ਼ਨਾਨ ਹੈ। ਪ੍ਰਭੂ ਦੇ ਸਿਮਰਨ ਨਾਲ ਮਨੁੱਖ ਦਰਗਾਹ ਵਿਚ ਮਾਣ ਪਾਉਂਦਾ ਹੈ।

**ਸਿਮਰਨ ਕਰਨ ਦੀ ਜੁਗਤੀ :** ਪ੍ਰੋਫ਼ੈਸਰ ਸਾਹਿਬ ਸਿੰਘ ਆਪਣੀ ਪੁਸਤਕ 'ਸਿਮਰਨ ਦੀਆਂ ਬਰਕਤਾਂ' ਵਿਚ ਸਿਮਰਨ ਕਰਨ ਦੀ ਜੁਗਤੀ ਇਸ ਤਰ੍ਹਾਂ ਦੱਸਦੇ ਹਨ : ਸਿਮਰਨ ਕਿਵੇਂ ਕਰਨਾ ਹੈ? ਤੁਸੀਂ ਸਕੂਲਾਂ, ਕਾਲਜਾਂ, ਦਫ਼ਤਰਾਂ ਤੇ ਅਮੀਰ ਲੋਕਾਂ ਦੇ ਘਰਾਂ ਵਿਚ ਕੰਧ ਨਾਲ ਲਟਕਾਇਆ ਹੋਇਆ ਕਲਾਕ (ਕੰਧ ਘੜੀ) ਨਿਤ ਵੇਖਦੇ ਹੋਵੋਗੇ। ਕਲਾਕ ਦੇ ਹੇਠਲੇ ਹਿੱਸੇ ਵਿਚ ਪਤਲੀ ਲੰਬੀ ਡੰਡੀ ਵਾਲਾ ਇਕ ਚੰਗਾ ਵਜ਼ਨੀ ਭਾਰ ਲਟਕਾਇਆ ਹੁੰਦਾ ਹੈ। ਜੋ ਹਰ ਵੇਲੇ ਸੱਜੇ ਖੱਬੇ ਹਿਲਦਾ ਰਹਿੰਦਾ ਹੈ। ਅੰਗਰੇਜ਼ੀ ਵਿਚ ਉਸ ਨੂੰ ਪੈਂਡਲੂਮ ਆਖਦੇ ਹਨ। ਕਦੇ ਕਲਾਕ ਦਾ ਸਾਹਮਣਾ ਡਾਇਲ ਚੁੱਕ ਕੇ ਕਲਾਕ ਅੰਦਰਲੇ ਪੁਰਜੇ ਵੇਖੋ ਇਹ ਪੁਰਜੇ ਬੜੇ ਸੁੰਦਰ, ਪਤਲੇ ਤੇ ਨਾਜ਼ੁਕ ਦਿੱਸਦੇ ਹਨ। ਪੁਰਜਿਆਂ ਦੇ ਆਪਸ ਵਿਚ ਸਾਂਝ ਤੋਂ ਅਣਜਾਣ ਬੰਦਾ ਇਨ੍ਹਾਂ ਨਾਜ਼ੁਕ ਪੁਰਜਿਆਂ ਦੇ ਨਾਲ ਇਤਨੇ ਵਜ਼ਨੀ ਭਾਰ ਨੂੰ ਬੱਧਾ ਵੇਖ ਕੇ ਹੈਰਾਨ ਹੋ ਜਾਂਦਾ ਹੈ ਤੇ ਇਤਰਾਜ਼ ਕਰ ਉੱਠਦਾ ਹੈ ਕਿ ਇਕ ਪਾਸੇ ਇਹ ਬਰੀਕ ਨਾਜ਼ੁਕ ਪੁਰਜੇ ਤੇ ਦੂਜੇ ਪਾਸੇ ਇਹ ਇਤਨਾ ਭਾਰਾ ਇਨ੍ਹਾਂ ਦੋਹਾਂ ਦਾ ਮੂਲ ਨਹੀਂ ਫਬਦਾ। ਪਰ ਵਾਕਿਫ਼ ਆਦਮੀ ਜਾਣਦਾ ਹੈ ਕਿ ਪੈਂਡਲੂਮ ਨੂੰ ਕਲਾਕ ਨਾਲੋਂ ਵੱਖਰਾ ਕਰ ਦਈਏ ਤਾਂ ਪੁਰਜਿਆਂ ਦੀ ਚਾਲ ਬੇ-ਥਵੀ ਹੋ ਜਾਂਦੀ ਹੈ ਤੇ ਕਲਾਕ ਠੀਕ ਵਕਤ ਦੇਣ ਜੋਗਾ ਨਹੀਂ ਰਹਿ ਜਾਂਦਾ।

ਇਹੀ ਹਾਲ ਮਨੁੱਖ ਦੀ ਜੀਵਨ ਚਾਲ ਦਾ ਹੈ। ਦੁਨੀਆ ਦੀਆਂ ਜ਼ਿੰਮੇਵਾਰੀਆਂ ਤੋਂ ਖਿਝ ਕੇ, ਅੱਕ ਕੇ ਕਈ ਅਣਜਾਣ ਬੰਦੇ ਇਹ ਮਿਥ ਲੈਂਦੇ ਹਨ ਕਿ ਜੇ ਦੁਨੀਆ ਦੇ ਧੰਦਿਆਂ ਦਾ ਭਾਰ ਸਿਰ ਤੋਂ ਲਹਿ ਜਾਏ ਤਾਂ ਹੌਲੇ ਫੁਲ ਹੋ ਕੇ ਕਿਤੇ ਇਕਾਂਤ ਵਿਚ ਪਰਮਾਤਮਾ ਦਾ ਸਿਮਰਨ ਕੀਤਾ ਜਾ ਸਕਦਾ ਹੈ। ਇਹ ਵੱਡਾ ਭਾਰਾ ਭੁਲੇਖਾ ਹੈ। ਜਗਤ ਦੀਆਂ ਜ਼ਿੰਮੇਵਾਰੀਆਂ ਦਾ ਭਾਰ ਹੀ ਮਨੁੱਖ ਦੀ ਜੀਵਨ ਚਾਲ ਨੂੰ ਸਾਵਾਂ-ਪੱਧਰਾ ਰੱਖਦਾ ਹੈ ਤੇ ਇਸ ਭਾਰ ਨੂੰ ਚੁੱਕੀ ਰੱਖ ਕੇ ਪਰਮਾਤਮਾ ਦਾ ਸਿਮਰਨ ਕੀਤਾ ਜਾ ਸਕਦਾ ਹੈ।

ਸਿਮਰਨ ਕਰਨ ਨਾਲ ਖੋਟੀ ਮੱਤ ਚਲੀ ਜਾਂਦੀ ਹੈ। ਜਿਸ ਤਰ੍ਹਾਂ ਇਕ ਮਨ ਲਗਾ ਕੇ ਅਸੀਂ ਹਿਸਾਬ ਕਰਦੇ ਹਾਂ। ਇਸੇ ਤਰ੍ਹਾਂ ਸਾਨੂੰ ਸਿਮਰਨ ਕਰਨ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਵਿਦੇਸ਼ਾਂ ਵਿਚ ਮਨੋਵਿਗਿਆਨੀਆਂ ਨੇ ਮਨੁੱਖਾਂ 'ਤੇ ਆਧੁਨਿਕ ਮਸ਼ੀਨਾਂ ਲਗਾ ਕੇ ਤਜ਼ਰਬਾ ਕੀਤਾ ਹੈ ਕਿ ਜਦੋਂ ਮਨੁੱਖ ਵਿਹਾਰਕ ਗੱਲਾਂ ਕਰਦੇ ਹਨ ਤਾਂ ਉਨ੍ਹਾਂ ਦਾ

ਦਿਮਾਗ ੪% ਕੰਮ ਕਰਦਾ ਹੈ। ਜਦੋਂ ਮਨੁੱਖ ਸਿਮਰਨ ਕਰਦੇ ਹਨ ਤਾਂ ਉਨ੍ਹਾਂ ਦਾ ਦਿਮਾਗ ੯੫% ਕੰਮ ਕਰਦਾ ਹੈ।

ਸਿਮਰਨ ਕਰਨ ਨਾਲ ਜੀਵ ਭਵਸਾਗਰ ਪਾਰ ਕਰਦਾ ਹੈ ਤੇ ਸੱਚੀ ਦਰਗਾਹ ਦੀ ਪ੍ਰਾਪਤੀ ਕਰਦਾ ਹੈ। ਸਿਮਰਨ ਦੇ ਬਰਾਬਰ ਹੋਰ ਕੁਝ ਨਹੀਂ ਹੋ ਸਕਦਾ। ਸਿਮਰਨ ਅਮੋਲਕ ਹੈ। ਕਾਰ-ਵਿਹਾਰ ਕਰਦਿਆਂ ਭੀ ਸਿਮਰਨ ਕਰਦੇ ਰਹਿਣਾ ਚਾਹੀਦਾ ਹੈ। ਸਿਮਰਨ ਤੋਂ ਬਿਨਾਂ ਪਰਮਾਤਮਾ ਨਹੀਂ ਮਿਲਦਾ। ਸਿਮਰਨ ਦੀ ਕਮਾਈ ਸਿਰਫ ਮਨੁੱਖਾ ਜੀਵਨ ਵਿਚ ਹੀ ਹੋ ਸਕਦੀ ਹੈ। ਹੋਰ ਕਿਸੇ ਜੂਨ ਵਿਚ ਨਹੀਂ। ਸਿਮਰਨ ਕਰਨ ਨਾਲ ਜੀਵਨ ਨੂੰ ਸੇਧ ਮਿਲਦੀ ਹੈ ਸਿਮਰਨ ਕਰਨ ਨਾਲ ਜਨਮਾਂ ਦੇ ਪਾਪ ਕੱਟੇ ਜਾਂਦੇ ਹਨ।

ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ 'ਸੁਖਮਨੀ ਸਾਹਿਬ' ਵਿਚ ਸਿਮਰਨ ਦੀ ਮਹਿਮਾ ਕਰਦਿਆਂ ਵਿਚ ਇਸ ਤਰ੍ਹਾਂ ਵਰਣਨ ਕਰਦੇ ਹਨ:

*ਪ੍ਰਭ ਕਾ ਸਿਮਰਨੁ ਸਭ ਤੇ ਊਚਾ॥ ਪ੍ਰਭ ਕੈ ਸਿਮਰਨਿ ਉਧਰੇ ਮੂਚਾ॥*
*ਪ੍ਰਭ ਕੈ ਸਿਮਰਨਿ ਤ੍ਰਿਸਨਾ ਬੁਝੈ॥ ਪ੍ਰਭ ਕੈ ਸਿਮਰਨਿ ਸਭੁ ਕਿਛੁ ਸੁਝੈ॥*
*ਪ੍ਰਭ ਕੈ ਸਿਮਰਨਿ ਨਾਹੀ ਜਮ ਤ੍ਰਾਸਾ॥ ਪ੍ਰਭ ਕੈ ਸਿਮਰਨਿ ਪੂਰਨ ਆਸਾ॥*
*ਪ੍ਰਭ ਕੈ ਸਿਮਰਨਿ ਮਨ ਕੀ ਮਲੁ ਜਾਇ॥ ਅੰਮ੍ਰਿਤ ਨਾਮੁ ਰਿਦ ਮਾਹਿ ਸਮਾਇ॥*
*ਪ੍ਰਭ ਜੀ ਬਸਹਿ ਸਾਧ ਕੀ ਰਸਨਾ॥ ਨਾਨਕ ਜਨ ਕਾ ਦਾਸਨਿ ਦਸਨਾ॥੪॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੬੩)*

ਇਸ ਦਾ ਭਾਵ ਅਰਥ ਹੈ ਕਿ ਪ੍ਰਭੂ ਦਾ ਸਿਮਰਨ ਸਭ ਕਰਮਾਂ ਤੋਂ ਉੱਚਾ ਹੈ। ਪ੍ਰਭੂ ਦੇ ਸਿਮਰਨ ਨਾਲ ਬਹੁਤ ਜੀਵ ਤਰੇ ਹਨ। ਪ੍ਰਭੂ ਦੇ ਸਿਮਰਨ ਨਾਲ ਤ੍ਰਿਸ਼ਨਾ ਮਿਟ ਜਾਂਦੀ ਹੈ। ਪ੍ਰਭੂ ਦੇ ਸਿਮਰਨ ਨਾਲ ਸਭ ਕੁਝ ਸਮਝ ਵਿਚ ਆ ਜਾਂਦਾ ਹੈ। ਪ੍ਰਭੂ ਸਿਮਰਨ ਨਾਲ ਜਮਾਂ ਦਾ ਡਰ ਨਹੀਂ ਰਹਿੰਦਾ। ਪ੍ਰਭੂ ਸਿਮਰਨ ਨਾਲ ਆਸਾਂ ਪੂਰੀਆਂ ਹੁੰਦੀਆਂ ਹਨ। ਪ੍ਰਭੂ ਸਿਮਰਨ ਨਾਲ ਮਨ ਦੀ ਮੈਲ ਚਲੀ ਜਾਂਦੀ ਹੈ। ਨਾਮ ਹਿਰਦੇ ਵਿਚ ਸਮਾ ਜਾਂਦਾ ਹੈ। ਪ੍ਰਭੂ ਜੀ ਗੁਰਮੁਖ ਮਨੁੱਖਾਂ ਦੀ ਜ਼ਬਾਨ ਤੇ ਵੱਸਦੇ ਹਨ। ਮੈਂ ਗੁਰਮੁਖਾਂ ਦੇ ਸੇਵਕਾਂ ਦਾ ਸੇਵਕ ਹਾਂ। ■

**ਨਾਮ ਜਪੋ, ਕਿਰਤ ਕਰੋ, ਵੰਡ ਛਕੋ**

# ਸਿੱਖੀ ਜੀਵਨ ਵਿਚ ਚੜ੍ਹਦੀ ਕਲਾ ਦਾ ਮਹੱਤਵ

*-ਸ. ਜੋਗਿੰਦਰ ਸਿੰਘ ਜੋਗੀ**

ਹਰ ਧਰਮ ਵਿਚ ਕੁਝ ਵਿਸ਼ੇਸ਼ ਲ਼ਫਜ਼ਾਂ ਦੀ ਆਪਣੀ ਖਾਸ ਪਹਿਚਾਣ, ਖਾਸ ਮਹੱਤਤਾ ਅਤੇ ਵਿਲੱਖਣਤਾ ਹੁੰਦੀ ਹੈ। ਇਨ੍ਹਾਂ ਖਾਸ ਲਫ਼ਜ਼ਾਂ ਦੀ ਤੁਲਨਾ ਕਈ ਵਾਰ ਇੰਨ-ਬਿੰਨ ਕਿਸੇ ਹੋਰ ਧਰਮ ਦੇ ਕਿਸੇ ਲਫ਼ਜ਼ ਨਾਲ ਕਰਨੀ ਬਹੁਤ ਕਠਿਨ ਹੁੰਦੀ ਹੈ। ਇਨ੍ਹਾਂ ਖਾਸ ਲਫਜ਼ਾਂ ਨੂੰ ਸਮਝਣਾ ਵੀ ਉਸ ਧਰਮ ਤੋਂ ਬਾਹਰ ਦੇ ਲੋਕਾਂ ਵਾਸਤੇ ਕਈ ਵਾਰ ਇਤਨਾ ਸੰਭਵ ਨਹੀਂ ਹੁੰਦਾ ਅਤੇ ਐਸੇ ਵਿਸ਼ੇਸ਼ ਲਫਜ਼ ਕਿਸੇ ਖਾਸ ਹਾਲਾਤ, ਹਾਲਤ, ਭਾਵਨਾ ਜਾਂ ਮਨੋ-ਦਸ਼ਾ ਆਦਿ ਨਾਲ ਸੰਬੰਧਿਤ ਹੁੰਦੇ ਹਨ ਜਾਂ ਉਨ੍ਹਾਂ ਨੂੰ ਪ੍ਰਗਟਾਉਂਦੇ ਹਨ। ਇਨ੍ਹਾਂ ਲਫ਼ਜ਼ਾਂ ਦਾ ਅਸਲੀ ਮਤਲਬ ਸਮਝਣਾ ਅਸਲ ਵਿਚ ਉਸ ਧਰਮ, ਭਾਸ਼ਾ ਅਤੇ ਵਿਰਸੇ ਨਾਲ ਜੁੜੇ ਬਿਨਾਂ ਅਸੰਭਵ ਹੁੰਦਾ ਹੈ।

ਸਿੱਖ ਧਰਮ ਵਿਚ ਐਸਾ ਹੀ ਇਕ ਲਫ਼ਜ਼ ਹੈ 'ਚੜ੍ਹਦੀ ਕਲਾ'। ਵੈਸੇ ਕਿਸੇ ਵੀ ਸਿੱਖ ਨੂੰ ਇਹ ਲਫ਼ਜ਼ ਸੁਣਦੇ ਸਾਰ ਮੌਕੇ ਅਨੁਸਾਰ ਇਸ ਦਾ ਪੂਰਾ-ਪੂਰਾ ਮਤਲਬ ਅਤੇ ਮਹਾਨਤਾ ਸਮਝ ਵਿਚ ਆ ਜਾਂਦੀ ਹੈ। ਪਰ ਮੈਂ ਸਮਝਦਾ ਹਾਂ ਕਿ ਇਸ ਮਹਾਨ ਸ਼ਬਦ ਦਾ ਜਿੰਨਾ ਮਹਾਨ ਮਤਲਬ ਅਸਲ ਵਿਚ ਹੈ, ਉਸ ਨੂੰ ਲਿਖਣ ਲਈ ਕਿਸੇ ਵੀ ਭਾਸ਼ਾ ਦੇ ਲਫ਼ਜ਼ ਅਧੂਰੇ ਜਿਹੇ ਜਾਪਦੇ ਹਨ।

ਚੜ੍ਹਦੀ ਕਲਾ ਲਫ਼ਜ਼ ਸਿੱਖ ਧਰਮ ਵਿਚ ਉੱਚੀ ਮਾਨਸਿਕ ਦਸ਼ਾ ਨੂੰ ਪ੍ਰਗਟਾਉਣ ਲਈ ਵਰਤਿਆ ਜਾਂਦਾ ਹੈ (Being in high spirits)। ਅਸਲ ਵਿਚ ਇਹ ਲਫ਼ਜ਼ ਆਤਮਿਕ ਖੇੜੇ, ਮਾਨਸਿਕ ਤਸੱਲੀ, ਦਿਲੀ ਸ਼ੁਕਰਾਨੇ, ਮਿੱਠੇ ਭਾਣੇ, ਡੂੰਘੀ ਖੁਸ਼ੀ, ਸੰਪੂਰਨ ਬੇਪਰਵਾਹੀ, ਨਿਡਰਤਾ, ਅਧਿਆਤਮਕ ਅਨੰਦ, ਤਾਕਤ, ਜਿੱਤ, ਅਡੋਲਤਾ, ਸੰਪੂਰਨਤਾ, ਪ੍ਰਾਪਤੀ, ਤੰਦਰੁਸਤੀ ਜਿਹੀਆਂ ਭਾਵਨਾਵਾਂ ਜਾਂ ਹਾਲਾਤਾਂ ਅਤੇ ਹਾਲਤਾਂ ਨੂੰ ਪ੍ਰਗਟਾਉਣ ਲਈ ਵਰਤਿਆ ਜਾਂਦਾ ਹੈ।

ਇੰਞ ਪ੍ਰਤੀਤ ਹੁੰਦਾ ਹੈ ਕਿ ਚੜ੍ਹਦੀ ਕਲਾ ਜੋ ਅਸਲ ਵਿਚ ਉਹ ਉੱਚੀ ਮਾਨਸਿਕ ਅਵਸਥਾ ਹੈ ਜੋ ਕੇਵਲ ਸਿੱਖਾਂ ਦੀ ਝੋਲੀ ਵਿਚ, ਜਿਵੇਂ ਖੁਦ ਵਾਹਿਗੁਰੂ ਨੇ ਆਪਣੀ ਮਿਹਰ ਸਦਕਾ ਪਾਈ ਹੋਵੇ। ਚੜ੍ਹਦੀ ਕਲਾ ਬਿਨਾਂ ਸ਼ਾਇਦ ਸਿੱਖ 'ਸਿੱਖ' ਹੀ ਨਾ ਹੁੰਦਾ ਅਤੇ ਜੇ ਚੜ੍ਹਦੀ ਕਲਾ ਸਿੱਖਾਂ ਕੋਲ ਨਾ ਹੁੰਦੀ ਤਾਂ ਇਨ੍ਹਾਂ ਦੀ ਇਤਨੀ ਚੜ੍ਹਦੀ ਕਲਾ ਵੀ ਨਾ ਹੁੰਦੀ।

ਮਨ ਦੀ ਚੜ੍ਹਦੀ ਕਲਾ ਵਿਚ ਉਹ ਤਾਕਤ ਹੈ ਜੋ ਗਿੱਦੜ ਨੂੰ ਸ਼ੇਰ, ਬੀਮਾਰ ਨੂੰ ਤੰਦਰੁਸਤ, ਬਲਹੀਨ ਨੂੰ ਬਲਵਾਨ, ਕਮਜ਼ੋਰ ਨੂੰ ਭਲਵਾਨ, ਗ਼ਰੀਬ ਨੂੰ ਅਮੀਰ,

*ਮਿਸੀਸਾਗਾ, ਕੈਨੇਡਾ।

ਭਿਖਾਰੀ ਨੂੰ ਰਾਜਾ, ਸਵਾਰਥੀ ਨੂੰ ਪਰਉਪਕਾਰੀ, ਉਦਾਸ ਨੂੰ ਖੁਸ਼, ਅਸਹਿਣਸ਼ੀਲ ਨੂੰ ਸਹਿਣਸ਼ੀਲ, ਜਕੜੇ ਨੂੰ ਬੰਧਨ-ਮੁਕਤ, ਤੰਗਦਿਲ ਨੂੰ ਖੁੱਲ੍ਹਦਿਲਾ ਬਣਾ ਦਿੰਦੀ ਹੈ। ਗੱਲ ਕੀ ਅਸੰਭਵ ਨੂੰ ਸੰਭਵ ਕਰ ਦੇਣ ਦੀ ਕਰਾਮਾਤ ਕੇਵਲ ਮਨ ਦੀ ਚੜ੍ਹਦੀ ਕਲਾ ਦੀ ਹੀ ਕਰਾਮਾਤ ਹੈ। ਇਹ ਉਹ ਤਾਕਤ ਹੈ ਜੋ ਨਿਰਭਉ ਅਤੇ ਨਿਰਵੈਰ ਬਣਾ ਕੇ ਬਦ ਤੋਂ ਬਦਤਰ ਹਾਲਾਤਾਂ ਵਿਚ ਵੀ ਸਿੱਖਾਂ ਨੂੰ ਲਗਾਤਾਰ ਆਪਣੇ ਧਾਰਮਿਕ, ਆਰਥਿਕ, ਸਭਿਆਚਾਰਕ ਅਤੇ ਪਰਵਾਰਿਕ ਖੇਤਰ ਵਿਚ ਤਰੱਕੀ ਕਰਦੇ ਰਹਿਣ ਦੀ ਸਮਰੱਥਾ ਬਖਸ਼ਦੀ ਹੈ। ਸਖ਼ਤ ਮਿਹਨਤ, ਉੱਚਾ ਆਚਰਣ, ਦ੍ਰਿੜ੍ਹ ਵਿਸ਼ਵਾਸ ਅਤੇ ਜ਼ੁਲਮ ਦੇ ਵਿਰੁੱਧ ਡੱਟ ਕੇ ਖੜ੍ਹੇ ਹੋਣ ਦੀ ਤਾਕਤ, ਮਨ ਦੀ ਚੜ੍ਹਦੀ ਕਲਾ ਬਿਨਾਂ ਸੰਭਵ ਨਹੀਂ ਹੋ ਸਕਦੇ।

ਸਵੈ-ਨਿਰਭਰ ਹੋਣ ਵਿਚ ਮਨ ਦੀ ਚੜ੍ਹਦੀ ਕਲਾ ਹੀ ਸਹਾਇਤਾ ਕਰਦੀ ਹੈ ਅਤੇ ਚੜ੍ਹਦੀ ਕਲਾ ਦੀ ਹੀ ਕਰਾਮਾਤ ਹੈ ਕਿ ਕੋਈ ਸਿੱਖ ਭਿਖਾਰੀ ਨਹੀਂ ਹੈ ਸਗੋਂ ਹਰੇਕ ਸਿੱਖ ਆਪਣੇ ਵਿੱਤ ਅਨੁਸਾਰ ਆਪਣੀ ਕਿਰਤ-ਕਮਾਈ ਵਿੱਚੋਂ ਲੋੜਵੰਦਾਂ ਦੀ ਸਹਾਇਤਾ ਕਰਨ ਅਤੇ ਗੁਰੂ ਭੇਟਾ ਕਰਨ ਤੋਂ ਵੀ ਪਿੱਛੇ ਨਹੀਂ ਹਟਦਾ:

*ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੨੪੫)*

*ਹਥਹੁ ਦੇ ਕੈ ਭਲਾ ਮਨਾਇ॥* ਅਤੇ 'ਗਰੀਬ ਦਾ ਮੂੰਹ ਗੁਰੂ ਕੀ ਗੋਲਕ' ਜਿਹੇ ਬਚਨਾਂ ਦੁਆਰਾ ਬਖਸ਼ੀ ਚੜ੍ਹਦੀ ਕਲਾ ਸਦਕਾ ਹੀ ਸਿੱਖ ਧਰਮ ਵਿਚ ਅਤੁੱਟ ਲੰਗਰ ਅਤੇ ਨਿਆਸਰਿਆਂ ਦੇ ਇਲਾਜ ਹਿਤ ਭੇਟਾ-ਰਹਿਤ ਹਸਪਤਾਲਾਂ ਅਤੇ ਯਤੀਮਖਾਨਿਆਂ ਜਿਹੀਆਂ ਸੰਸਥਾਵਾਂ ਹੋਂਦ ਵਿਚ ਆਈਆਂ ਅਤੇ ਬੜੀ ਆਨ-ਸ਼ਾਨ ਚੱਲ ਰਹੀਆਂ ਹਨ।

ਕੈਨੇਡਾ ਦੇ ਇਕ ਗੁਰਦੁਆਰਾ ਸਾਹਿਬ ਵਿਚ ਲੰਗਰ ਤੋਂ ਪ੍ਰਭਾਵਿਤ ਹੋ ਕੇ ਇੱਥੋਂ ਦੀ ਇਕ ਮੰਤਰੀ ਗੋਰੀ ਇਹ ਕਹਿਣ ਤੋਂ ਬਿਨਾਂ ਰਹਿ ਨ ਸਕੀ ਕਿ 'ਦੁਨੀਆਂ ਭਾਵੇਂ ਭੁੱਖ ਨਾਲ ਮਰ ਜਾਏ, ਪਰ ਸਿੱਖ ਕੌਮ ਕਦੀ ਭੁੱਖ ਕਾਰਨ ਨਹੀਂ ਮਰ ਸਕਦੀ'।

ਮਨ ਦੀ ਚੜ੍ਹਦੀ ਕਲਾ ਨੇ ਸਿੱਖਾਂ ਨੂੰ ਐਸੀ ਨਿਡਰਤਾ ਬਖਸ਼ੀ ਕਿ ਇਹ ਆਦਿਕਾਲ ਤੋਂ ਸਮੇਂ ਦੀ ਜ਼ਾਲਮ ਹਕੂਮਤ ਨਾਲ ਟੱਕਰ ਲੈਣ ਤੋਂ ਕਦੇ ਪਿੱਛੇ ਨਹੀਂ ਹਟੇ। ਮਨ ਦੀ ਚੜ੍ਹਦੀ ਕਲਾ ਕਾਰਨ ਸਿੱਖ ਗ਼ਰੀਬੀ, ਭੁੱਖ ਅਤੇ ਸਰੀਰਿਕ ਤਸੀਹੇ ਝੱਲਦੇ ਹੋਏ ਚਾਰੇ ਪਾਸੇ ਦੁਸ਼ਮਣਾਂ ਦੇ ਘੇਰੇ ਤੋੜਦੇ ਹੋਏ ਆਪਣੀ ਹੋਂਦ ਅਤੇ ਵਿਲੱਖਣਤਾ ਨੂੰ ਬਚਾ ਕੇ ਅੱਜ ਸਾਰੇ ਸੰਸਾਰ ਦੇ ਲੋਕਾਂ ਨੂੰ ਆਪਣੀ ਖਾਸ ਹੋਂਦ, ਪਹਿਚਾਣ ਅਤੇ ਜੁਝਾਰੂ ਗੁਣ ਦੱਸਣ ਵਿਚ ਕਾਮਯਾਬ ਹੋਏ ਅਤੇ ਹੋ ਰਹੇ ਹਨ:

*ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ॥*
*ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੦੫)*

ਚੜ੍ਹਦੀ ਕਲਾ ਹੀ ਧਰਮ ਹਿੱਤ ਅਤੇ ਪਰਉਪਕਾਰ ਹਿੱਤ ਜੰਗ ਕਰਨ ਵਾਲੇ ਨੂੰ ਅਸਲੀ ਸੂਰਮਾ ਐਲਾਨ ਕਰਦੀ ਹੈ:

*ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥*
*ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੦੫)*

ਸਮਾਜਿਕ ਕੁਰੀਤੀਆਂ ਅਤੇ ਗਿਰੇ ਹੋਏ ਇਖ਼ਲਾਕ ਅਤੇ ਧਾਰਮਿਕ ਸੋਸ਼ਣ ਅਰਥਾਤ ਮਜ਼੍ਹਬੀ ਤੰਗਦਿਲੀ ਦੇ ਖਿਲਾਫ਼ ਜੰਗ ਦੀ ਸ਼ੁਰੂਆਤ ਅਤੇ ਯਥਾਰਥਕ ਧਾਰਮਿਕ ਗੁਣਾਂ ਨੂੰ ਅਪਣਾਉਣ ਦੇ ਪੈਗ਼ਾਮ ਦੇਣ ਦੀ ਜ਼ੁਰਅਤ, ਗੁਰੂ ਨਾਨਕ ਸਾਹਿਬ ਜੀ ਦੀ ਚੜ੍ਹਦੀ ਕਲਾ ਦੀ ਹੀ ਪ੍ਰਤੀਕ ਹੈ ਕਿ ਬਚਪਨ ਵਿਚ ਹੀ ਗੁਰੂ ਨਾਨਕ ਸਾਹਿਬ ਪਾਂਧੇ ਤੋਂ ਏਕੇ (੧) ਦਾ ਅਰਥ ਪੁੱਛਦੇ ਹਨ ਅਤੇ ਪੰਡਤ ਨੂੰ ਜੰਞੂ ਦੇ ਜ਼ਰੂਰੀ ਗੁਣ ਦੱਸਦੇ ਹਨ ਅਤੇ ਐਸੇ ਦੈਵੀ ਗੁਣਾਂ ਵਾਲਾ ਜੰਞੂ ਧਾਰਨ ਕਰਨ ਵਾਲੇ ਨੂੰ ਧੰਨਤਾ ਦੇ ਯੋਗ ਦੱਸਦੇ ਹਨ:

*ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥*
*ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ॥*
*ਨਾ ਏਹੁ ਤੁਟੈ ਨ ਮਲੁ ਲਗੈ ਨਾ ਏਹੁ ਜਲੈ ਨ ਜਾਇ॥*
*ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੪੭੧)*

ਮਾਨਸਿਕ ਚੜ੍ਹਦੀ ਕਲਾ ਦੁਆਰਾ ਬਖ਼ਸ਼ਿਸ਼ ਨਿਡਰਤਾ ਅਤੇ ਦਲੇਰੀ ਹੀ ਸੀ ਜਿਸ ਨੇ ਸਮੇਂ ਦੇ ਮਹਾਰਾਜੇ ਨੂੰ ਸੰਗਤ ਤੋਂ ਪਹਿਲਾਂ ਪੰਗਤ ਵਿਚ ਬੈਠ ਅਹੰਕਾਰ ਖ਼ਤਮ ਕਰਨ ਲਈ ਮਜਬੂਰ ਕਰਨ ਦੀ ਜ਼ੁਰੱਅਤ ਕੀਤੀ; ਜ਼ਾਲਮ ਰਾਜਿਆਂ ਤੇ ਵਜ਼ੀਰਾਂ ਦੀ ਤੁਲਨਾ ਸ਼ੀਂਹ ਅਤੇ ਕੁੱਤਿਆਂ ਨਾਲ ਕਰਕੇ ਜ਼ੁਲਮ ਵਿਰੁੱਧ ਅਵਾਜ਼ ਉਠਾਈ ਅਤੇ ਜ਼ਾਲਮ ਹਾਕਮ ਨੂੰ ਲਿਖਤੀ ਰੂਪ ਵਿਚ ਜ਼ਫ਼ਰਨਾਮੇ ਜਿਹਾ ਨਿਡਰਤਾ ਤੇ ਸੱਚਾਈ ਭਰਿਆ ਪੱਤਰ ਲਿਖ ਕੇ ਉਸ ਨੂੰ ਲਾਹਨਤ ਪਾਉਣ ਦਾ ਹੀਆ ਕੀਤਾ। ਚੜ੍ਹਦੀ ਕਲਾ ਹੀ ਹੈ ਜੋ ਸਿੱਖਾਂ ਨੂੰ ਸੁਖ ਅਤੇ ਦੁੱਖ ਅਤੇ ਮਾਨ ਅਤੇ ਅਪਮਾਨ ਦੀ ਅਵਸਥਾ ਵਿਚ ਵਿਚਲਿਤ ਹੋਣ ਤੋਂ ਬਚਾਉਂਦੀ ਹੈ ਅਤੇ ਖ਼ੁਸ਼ੀ ਅਤੇ ਗ਼ਮੀ ਦੀ ਅਵਸਥਾ ਤੋਂ ਉੱਪਰ ਉੱਠਣ ਦੀ ਪ੍ਰੇਰਨਾ ਦਿੰਦੀ ਹੈ। ਨਹੀਂ ਤਾਂ ਆਮ ਮਨੁੱਖ ਨੂੰ ਇਹ ਦੁਨਿਆਵੀ ਹਾਲਾਤ ਬੜੀ ਅਸਾਨੀ ਨਾਲ ਮਾਨਸਿਕਹੀਣਤਾ (Mental Depression), ਅਹੰਕਾਰ ਅਤੇ ਪਾਪ-ਬਿਰਤੀ ਜਿਹੇ ਮਾਨਸਿਕ ਰੋਗਾਂ ਦਾ ਸ਼ਿਕਾਰ ਕਰ ਸਕਦੇ ਹਨ।

ਮਨ ਦੀ ਚੜ੍ਹਦੀ ਕਲਾ ਵੱਲੋਂ ਬਖ਼ਸ਼ੀ ਸਹਿਨਸ਼ੀਲਤਾ ਦੀ ਇਸ ਤੋਂ ਉੱਤੇ ਕੋਈ ਹੋਰ ਮਿਸਾਲ ਦੁਨੀਆਂ ਦੇ ਕਿਸੇ ਇਤਿਹਾਸ ਵਿਚ ਲੱਭਣੀ ਮੁਸ਼ਕਿਲ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਤੱਤੀ ਤਵੀ 'ਤੇ ਬੈਠ, ਸੀਸ ਵਿਚ ਤੱਤਾ ਰੇਤਾ ਪੁਆਉਂਦੇ

ਹੋਏ ਵੀ ਆਖਦੇ ਹਨ:

*ਤੇਰਾ ਕੀਆ ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੩੯੪)*

ਮਨ ਦੀ ਐਸੀ ਚੜ੍ਹਦੀ ਕਲਾ ਕਿ ਬਾਲ ਸ੍ਰੀ ਗੋਬਿੰਦ ਰਾਏ ਜੀ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਆਪਣੇ ਪਿਤਾ ਨੂੰ ਪ੍ਰੇਰਦੇ ਹਨ ਅਤੇ ਫਿਰ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਖੁਦ ਚੱਲ ਕੇ ਪੂਰਨ ਨਿਰਭੈਤਾ ਦੀ ਮਾਨਸਿਕ-ਆਤਮਿਕ ਅਵਸਥਾ ਨੂੰ ਕਾਇਮ ਰੱਖਦਿਆਂ ਆਪਣਾ ਸੀਸ ਭੇਟ ਕਰਦੇ ਹਨ ਅਤੇ ਇਸ ਨਿਰਭੈਤਾ ਭਰਪੂਰ ਵਿਸਮਾਦੀ ਕਾਰਨਾਮੇ ਨੂੰ ਅੰਜਾਮ ਦਿੰਦਿਆਂ ਸੀਅ ਤਕ ਨਹੀਂ ਕਰਦੇ। ਐਸਾ ਪਰਉਪਕਾਰੀ ਸੁਭਾਅ ਮਨ ਦੀ ਚੜ੍ਹਦੀ ਕਲਾ ਨਹੀਂ ਤਾਂ ਹੋਰ ਕੀ ਹੈ? ਸ੍ਰੀ ਗੁਰੂ ਗੋਬਿੰਦ ਸਿੰਘ ਜੀ ਗੁਰੂ ਪਿਤਾ ਜੀ ਦੀ ਚੜ੍ਹਦੀ ਕਲਾ ਦੀ ਮਾਨਸਿਕ ਆਤਮਿਕ ਅਵਸਥਾ ਨੂੰ ਪ੍ਰਤੀਬਿੰਬਤ ਕਰਦਿਆਂ 'ਬਚਿੱਤ੍ਰ ਨਾਟਕ' ਵਿਚ ਲਿਖਦੇ ਹਨ:

*ਸਾਧਨ ਹੇਤ ਇਤੀ ਜਿਨ ਕਰੀ॥ ਸੀਸ ਦੀਆ ਪਰ ਸੀ ਨ ਉਚਰੀ॥*

ਫਿਰ ਸਿੱਖਾਂ ਦੀ ਚੜ੍ਹਦੀ ਕਲਾ ਵੇਖੋ ਕਿ ਜ਼ਾਲਮ ਰਾਜੇ ਨੂੰ ਆਪਣੀ ਸ਼ਹੀਦੀ ਵੇਲੇ ਆਖਰੀ ਖਾਹਿਸ਼ ਦੱਸਦੇ ਹਨ ਕਿ ਸਾਡੇ ਮੂੰਹ ਗੁਰੂ ਵੱਲ ਹੋਣ, ਹੋਰ ਕੁਝ ਨਹੀਂ। ਆਪ ਸਭ ਜਾਣੂ ਹੋ ਕਿ ਇਹ ਸ਼ਹੀਦੀ ਸਾਕਾ ਗੁਰੂ ਜੀ ਦੇ ਨਿਰਭੈਤਾ ਭਰਪੂਰ ਕਾਰਨਾਮੇ ਤੋਂ ਪਹਿਲਾਂ ਉਨ੍ਹਾਂ ਦੇ ਤਿੰਨ ਸਿੱਖਾਂ ਭਾਈ ਮਤੀ ਦਾਸ ਜੀ, ਭਾਈ ਸਤੀ ਦਾਸ ਜੀ ਅਤੇ ਭਾਈ ਦਿਆਲਾ ਜੀ ਨੇ ਵਰਤਾਇਆ। ਮਨ ਦੀ ਚੜ੍ਹਦੀ ਕਲਾ ਛੋਟੇ-ਛੋਟੇ ਬੱਚਿਆਂ ਨੂੰ ਵੀ ਜ਼ੁਲਮ ਦੇ ਖਿਲਾਫ ਡੱਟ ਕੇ ਰਹਿਣ ਦੀ ਤਾਕਤ ਬਖਸ਼, ਦੁਨੀਆ ਵਿਚ ਵਿਲੱਖਣ ਉਦਾਹਰਣ ਦਿੰਦੀ ਹੈ। ਛੋਟੇ ਸਾਹਿਬਜ਼ਾਦਿਆਂ ਦਾ ਸ਼ਹੀਦੀ ਸਾਕਾ ਇਸ ਦੀ ਮੂੰਹੋਂ ਬੋਲਦੀ ਮਿਸਾਲ ਹੈ। ਇਹ ਮਨ ਦੀ ਚੜ੍ਹਦੀ ਕਲਾ ਹੀ ਹੈ ਕਿ ਜਿਸ ਰਾਜ-ਭਾਗ ਕਾਰਨ ਦੁਨੀਆਂ ਤਰਲੋਮੱਛੀ ਹੋਈ ਫਿਰਦੀ ਹੈ ਅਤੇ ਜਿਸ ਅਖੌਤੀ ਸ਼ਕਤੀ ਨੂੰ ਪਾਉਣ ਲਈ ਦੂਸਰੇ ਧਰਮਾਂ ਵਾਲੇ ਤਰਲੇ ਕਰਦੇ ਫਿਰਦੇ ਹਨ, ਉਸ ਰਾਜ ਅਤੇ ਸ਼ਕਤੀ ਨੂੰ ਪਵਿੱਤਰ ਬਾਣੀ, ਵਾਹਿਗੁਰੂ ਦੇ ਚਰਨਾਂ ਦੀ ਪ੍ਰੀਤ ਬਦਲੇ ਠੁਕਰਾ ਦਿੰਦੀ ਹੈ:

*ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੩੪)*

ਮਨ ਦੀ ਚੜ੍ਹਦੀ ਕਲਾ ਸਿੱਖ ਨੂੰ ਮਰਨ ਦਾ ਚਾਅ ਤਕ ਬਖਸ਼ਿਸ਼ ਕਰ ਦਿੰਦੀ ਹੈ, ਬਸ਼ਰਤੇ ਕਿ ਇਹ ਮੌਤ ਪ੍ਰਭੂ ਦੇ ਦਰ ਨਾਲ ਜੋੜ ਦੇਵੇ:

*ਕਬੀਰ ਮੁਹਿ ਮਰਨੇ ਕਾ ਚਾਉ ਹੈ ਮਰਉ ਤ ਹਰਿ ਕੈ ਦੁਆਰ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੬੭)*

ਮਨ ਦੀ ਚੜ੍ਹਦੀ ਕਲਾ ਹੀ ਸਿੱਖ ਨੂੰ ਦੇਵਤਿਆਂ ਦੀ ਪੂਜਾ ਛੱਡ, ਇੱਕ ਅਕਾਲ

ਪੁਰਖ ਨਾਲ ਦਿਲੀ ਸਾਂਝ ਪਾ ਕੇ ਸ਼ਬਦ ਦਾ ਪਰਚਾ ਪਾਉਣ ਦੀ ਰਹਿਤ ਮਰਯਾਦਾ ਦਾ ਧਾਰਨੀ ਬਣਾਉਂਦੀ ਹੈ; ਨਹੀਂ ਤਾਂ ਸਿੱਖ ਵੀ ਕਿਸੇ ਦੇਵਤੇ ਤੋਂ ਧਨ, ਕਿਸੇ ਹੋਰ ਤੋਂ ਔਲਾਦ ਅਤੇ ਫਿਰ ਕਿਸੇ ਹੋਰ ਤੋਂ ਕੋਈ ਹੋਰ ਦੁਨਿਆਵੀ ਸੁਖ ਮੰਗਣ ਲਈ ਤਰਲੇ ਕਰਦੇ ਫਿਰਦੇ ਵਿਖਾਈ ਦਿੰਦੇ। ਪਰ ਚੜ੍ਹਦੀ ਕਲਾ ਨੇ ਐਲਾਨ ਕਰ ਦਿੱਤਾ ਕਿ ਹੇ ਪਰਮਾਤਮਾ! ਜੇ ਤੂੰ ਮੇਰੇ ਵੱਲ ਹੈ ਤਾਂ ਮੈਨੂੰ ਤੈਥੋਂ ਹੀ ਸਭ ਕੁਝ ਮਿਲ ਜਾਵੇਗਾ ਕਿਉਂਕਿ ਮੈਂ ਤਾਂ ਹੈ ਹੀ ਤੇਰਾ ਹਾਂ। ਮੈਨੂੰ ਪੈਸੇ ਦੀ ਘਾਟ ਨਹੀਂ ਰਹੇਗੀ, ਸਾਰੀ ਲੋਕਾਈ ਮੇਰੀ ਸੇਵਾ ਕਰੇਗੀ, ਸਾਰੇ ਵੈਰੀ ਵੀ ਮਿੱਤਰਾਂ ਸਮਾਨ ਹੋ ਜਾਣਗੇ ਤੇ ਮੇਰਾ ਕੋਈ ਮੰਦਾ ਵੀ ਨਹੀਂ ਮੰਗੇਗਾ, ਮੈਥੋਂ ਕੋਈ ਲੇਖਾ ਵੀ ਨਹੀਂ ਮੰਗੇਗਾ, ਕਿਉਂਕਿ ਆਪਣੇ ਪਿਆਰ ਸਦਕਾ ਤੂੰ ਮੈਨੂੰ ਬਖਸ਼ਿਸ਼ਾਂ ਕਰ ਦਏਂਗਾ। ਫਿਰ ਚੜ੍ਹਦੀ ਕਲਾ ਇਸ ਨੂੰ ਗੁਰੂ ਦੇ ਮਿਲਾਪ ਦੇ ਸੁਖ ਅਨੰਦ ਬਖਸ਼ਿਸ਼ ਕਰ, ਇਸ ਦੇ ਸਭ ਕਾਰਜ ਸੁਆਰਨ ਵਿਚ ਸਹਾਈ ਹੁੰਦੀ ਹੈ:

*ਜਾ ਤੂ ਮੇਰੈ ਵਲਿ ਹੈ ਤਾ ਕਿਆ ਮੁਹਛੰਦਾ॥*
*ਤੁਧੁ ਸਭੁ ਕਿਛੁ ਮੈਨੋ ਸਉਪਿਆ ਜਾ ਤੇਰਾ ਬੰਦਾ॥*
*ਲਖਮੀ ਤੋਟਿ ਨ ਆਵਈ ਖਾਇ ਖਰਚਿ ਰਹੰਦਾ॥*
*ਲਖ ਚਉਰਾਸੀਹ ਮੇਦਨੀ ਸਭ ਸੇਵ ਕਰੰਦਾ॥*
*ਏਹ ਵੈਰੀ ਮਿਤ੍ਰ ਸਭਿ ਕੀਤਿਆ ਨਹ ਮੰਗਹਿ ਮੰਦਾ॥*
*ਲੇਖਾ ਕੋਇ ਨ ਪੁਛਈ ਜਾ ਹਰਿ ਬਖਸੰਦਾ॥*
*ਅਨੰਦੁ ਭਇਆ ਸੁਖੁ ਪਾਇਆ ਮਿਲਿ ਗੁਰ ਗੋਵਿੰਦਾ॥*
*ਸਭੇ ਕਾਜ ਸਵਾਰਿਐ ਜਾ ਤੁਧੁ ਭਾਵੰਦਾ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੯੬)*

ਚੜ੍ਹਦੀ ਕਲਾ ਸਿੱਖ ਨੂੰ ਅਕਾਲ ਪੁਰਖ ਨੂੰ ਆਪਣੇ ਮਾਤਾ-ਪਿਤਾ, ਭੈਣ-ਭਰਾ ਅਤੇ ਹੋਰ ਅੰਗ-ਸਾਕ ਰਿਸ਼ਤਿਆਂ ਵਾਂਗੂ ਹਰ ਸਮੇਂ ਆਪਣੇ ਅੰਗ-ਸੰਗ ਮਹਿਸੂਸ ਕਰਨ ਵਿਚ ਸਹਾਈ ਹੁੰਦੀ ਹੈ ਅਤੇ ਹਰੇਕ ਡਰ ਤੋਂ ਬਚਾਉਂਦੀ ਹੈ:

*ਤੂੰ ਮੇਰਾ ਪਿਤਾ ਤੂੰਹੈ ਮੇਰਾ ਮਾਤਾ॥*
*ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ॥*
*ਤੂੰ ਮੇਰਾ ਰਾਖਾ ਸਭਨੀ ਥਾਈ ਤਾ ਭਉ ਕੇਹਾ ਕਾੜਾ ਜੀਉ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੩)*

ਮਨ ਦੀ ਚੜ੍ਹਦੀ ਕਲਾ ਕਾਰਨ ਸਿੱਖ ਗੁਰੂ ਦੀ ਥਾਪੀ ਲੈ ਕੇ ਪੰਜ ਵਿਕਾਰਾਂ ਰੂਪੀ ਭਲਵਾਨਾਂ ਦਾ ਮੁਕਾਬਲਾ ਕਰਨ ਦੇ ਸਮਰੱਥ ਹੋ ਜਾਂਦਾ ਹੈ ਅਤੇ ਉਨ੍ਹਾਂ ਉੱਪਰ ਆਪਣੀ ਜਿੱਤ ਪ੍ਰਾਪਤ ਕਰ ਸਕਦਾ ਹੈ:

*ਹਉ ਗੋਸਾਈ ਦਾ ਪਹਿਲਵਾਨੜਾ॥ ਮੈ ਗੁਰ ਮਿਲਿ ਉਚ ਦੁਮਾਲੜਾ॥*
*ਸਭ ਹੋਈ ਛਿੰਝ ਇਕਠੀਆ ਦਯੁ ਬੈਠਾ ਵੇਖੈ ਆਪਿ ਜੀਉ॥੧੭॥*

*ਵਾਤ ਵਜਨਿ ਟੰਮਕ ਭੇਰੀਆ॥ ਮਲ ਲਥੇ ਲੈਦੇ ਫੇਰੀਆ॥*
*ਨਿਹਤੇ ਪੰਜਿ ਜੁਆਨ ਮੈ ਗੁਰ ਥਾਪੀ ਦਿਤੀ ਕੰਡਿ ਜੀਉ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੪)*

ਚੜ੍ਹਦੀ ਕਲਾ ਨੇ ਹੀ ਸਿੱਖਾਂ ਨੂੰ ਦੁਨਿਆਵੀ ਰੰਗਾਂ ਦੀ ਹੋਲੀ ਦੀ ਬਜਾਇ ਪਰਮਾਤਮਾ ਦੇ ਪਿਆਰ ਦੇ ਰੰਗ ਵਿਚ ਉਸ ਦੇ ਪਿਆਰੇ ਸੰਤਾਂ ਨਾਲ ਖੇਡਿਆ ਜਾਣ ਵਾਲਾ ਹੋਲਾ ਮਹੱਲਾ ਬਖਸ਼ਿਸ਼ ਕੀਤਾ:

*ਹੋਲੀ ਕੀਨੀ ਸੰਤ ਸੇਵ॥ ਰੰਗੁ ਲਾਗਾ ਅਤਿ ਲਾਲ ਦੇਵ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ,੧੧੮੦)*

ਚੜ੍ਹਦੀ ਕਲਾ ਹੀ ਸਿੱਖਾਂ ਨੂੰ ਅਖੌਤੀ ਕ੍ਰੋਧਵਾਨ ਦੇਵੀ-ਦੇਵਤਿਆਂ ਦੇ ਸਰਾਪ ਦੀ ਪਰਵਾਹ ਨਾ ਕਰਦੇ ਹੋਏ ਉਨ੍ਹਾਂ ਤੋਂ ਡਰਦੇ ਮਾਰੇ ਉਨ੍ਹਾਂ ਦੀ ਪੂਜਾ ਕਰਨ ਤੋਂ ਵਰਜ ਕੇ ਇਹ ਵਿਸ਼ਵਾਸ਼ ਦ੍ਰਿੜ੍ਹ ਕਰਵਾਉਂਦੀ ਹੈ ਕਿ ਅਕਾਲ ਪੁਰਖ ਦੀ ਪੂਜਾ ਬਿਨਾਂ ਹੋਰ ਕੋਈ ਸੇਵਾ ਪ੍ਰਵਾਨ ਨਹੀਂ:

*ਤੋਰਉ ਨ ਪਾਤੀ ਪੂਜਉ ਨ ਦੇਵਾ॥*
*ਰਾਮ ਭਗਤਿ ਬਿਨੁ ਨਿਹਫਲ ਸੇਵਾ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੫੮)*

ਮਾਨਸਿਕ ਚੜ੍ਹਦੀ ਕਲਾ ਨੇ ਹੀ ਸਿੱਖਾਂ ਨੂੰ ਮੜ੍ਹੀ ਤੇ ਕਬਰ-ਪੂਜਾ ਜਿਹੀਆਂ ਧਾਰਮਿਕ ਅਤੇ ਸਮਾਜਿਕ ਕੁਰੀਤੀਆਂ ਤੋਂ ਗੁਰੇਜ਼ ਕਰਨ ਦੀ ਸੋਚ ਬਖਸ਼ਿਸ਼ ਕੀਤੀ ਅਤੇ ਇਨ੍ਹਾਂ ਤੋਂ ਦੂਰ ਰਹਿਣ ਲਈ ਪ੍ਰੇਰਿਤ ਕੀਤਾ, ਨਹੀਂ ਤਾਂ ਬਹੁਤ ਸਾਰੇ ਲੋਕ ਮੋਇਆਂ ਹੋਇਆਂ ਤੋਂ ਡਰਦੇ ਅੱਜਕਲ੍ਹ ਵੀ ਵੱਡੇ-ਵਡੇਰਿਆਂ ਦੀਆਂ ਕਬਰਾਂ ਅਤੇ ਮੜ੍ਹੀਆਂ-ਮੱਠ ਪੂਜਣ ਲਈ ਮਜਬੂਰ ਦਿੱਸਦੇ ਹਨ।

ਚੜ੍ਹਦੀ ਕਲਾ ਖਾਲਸੇ ਨੂੰ ਨਿੱਤ ਧਰਮ ਹਿਤ ਜੰਗਾਂ ਕਰਨ ਲਈ ਘੋੜੇ ਦੀ ਸਵਾਰੀ ਕਰਨ ਲਈ ਪ੍ਰੇਰਿਤ ਕਰਦਿਆਂ ਹੋਇਆਂ, ਇਸ ਜੁਝਾਰੂ ਸੁਭਾਅ ਨੂੰ ਖਾਲਸੇ ਦੀ ਪਰਿਭਾਸ਼ਾ ਹੀ ਬਣਾ ਦਿੰਦੀ ਹੈ:

*ਖਾਲਸਾ ਸੋ ਜੋ ਚੜੈ ਤੁਰੰਗ। ਖਾਲਸਾ ਸੋ ਜੋ ਕਰੇ ਨਿੱਤ ਜੰਗ।*

ਚੜ੍ਹਦੀ ਕਲਾ ਵਿਚ ਰਹਿਣਾ ਅਸਲ ਵਿਚ ਸਿੱਖੀ ਸੁਭਾਅ ਦਾ ਜ਼ਰੂਰੀ ਹਿੱਸਾ ਹੈ ਅਤੇ ਸਿੱਖ ਜੀਵਨ ਦੇ ਹਰ ਪੜਾਅ ਵਿਚ ਸਫਲਤਾ ਪ੍ਰਾਪਤ ਕਰਨ ਅਤੇ ਜੀਵਨ ਦੇ ਹਰ ਦੁੱਖ ਨੂੰ ਬਰਦਾਸ਼ਤ ਕਰਨ ਦੇ ਕਾਬਲ ਬਣਾਉਣ ਵਿਚ ਸਹਾਈ ਹੁੰਦਾ ਹੈ। ਚੜ੍ਹਦੀ ਕਲਾ ਬਿਨਾਂ ਸ਼ਾਇਦ ਸਿੱਖ ਹੋਣ ਦੇ ਮਾਣ ਤੋਂ ਵੀ ਇਸ ਨੂੰ ਵਾਂਝੇ ਹੋਣਾ ਪੈ ਜਾਏਗਾ। ਮਨ ਦੀ ਚੜ੍ਹਦੀ ਕਲਾ ਕਾਰਨ ਹੀ ਸਿੱਖ ਨੂੰ ਕਿਸੇ ਤਰ੍ਹਾਂ ਦੀ ਭੁੱਖ ਜਾਂ ਦੁੱਖ ਦੀ ਅਵਸਥਾ ਵੀ ਪ੍ਰੇਸ਼ਾਨ ਨਹੀਂ ਕਰ ਸਕਦੀ:

*ਤੂੰ ਮੇਰੋ ਪਿਆਰੋ ਤਾ ਕੈਸੀ ਭੂਖਾ॥*
*ਤੂੰ ਮਨਿ ਵਸਿਆ ਲਗੈ ਨ ਦੂਖਾ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੩੭੬)*

ਬਾਅਦ ਵਿਚ ਮਨ ਦੀ ਚੜ੍ਹਦੀ ਕਲਾ ਤੋਂ ਉਪਜੀ ਇਹ ਪ੍ਰਭੂ-ਚਰਨਾਂ ਦੀ ਪ੍ਰੀਤ, ਮਨੁੱਖੀ ਮਨ ਦੇ ਕੀਤੇ ਸਾਰੇ ਕੁਕਰਮਾਂ ਦਾ ਸਾਰਾ ਲੇਖਾ-ਜੋਖਾ ਖ਼ਤਮ ਕਰਨ ਵਿਚ ਸਹਾਈ ਹੁੰਦੀ ਹੈ ਅਤੇ ਅਧਿਆਤਮ ਦੇ ਧਰਮਰਾਜ ਨੂੰ ਇਸ ਲੇਖੇ ਦਾ ਅਖੌਤੀ ਕਾਗਜ਼ ਪਾੜਨ ਅਤੇ ਉਸ ਧਰਮਰਾਜ ਨਾਲ ਸੰਬੰਧ ਬਣਾਉਣ ਅਤੇ ਧਰਮਰਾਜ ਤਕ ਦੁਆਰਾ ਇਸ ਦਾ ਆਦਰ-ਮਾਣ ਕਰਵਾਉਣ ਵਿਚ ਵੀ ਸਹਾਇਤਾ ਕਰਦੀ ਹੈ:

*ਧਰਮ ਰਾਇ ਦਰਿ ਕਾਗਦ ਫਾਰੇ ਜਨ ਨਾਨਕ ਲੇਖਾ ਸਮਝਾ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੯੮)*

ਮਨ ਦੀ ਚੜ੍ਹਦੀ ਕਲਾ ਇਸ ਨੂੰ ਦੁਨਿਆਵੀ ਨਸ਼ਿਆਂ ਦਾ ਗ਼ੁਲਾਮ ਨਾ ਹੋ ਕੇ ਇਸ ਨੂੰ ਪ੍ਰਭ ਦੇ ਨਾਮ ਦੀ ਖੁਮਾਰੀ ਦਾ ਅਨੰਦ ਬਖ਼ਸ਼ਦੀ ਹੈ। ਗੁਰੂ ਨਾਨਕ ਸਾਹਿਬ ਦੇ ਪਵਿੱਤਰ ਨਾਮ ਨਾਲ ਜੁੜਿਆ ਲੋਕ-ਪ੍ਰਚਲਤ ਕਥਨ ਹੈ:

*ਨਾਮ ਖੁਮਾਰੀ ਨਾਨਕਾ ਚੜੀ ਰਹੇ ਦਿਨ ਰਾਤ।*

ਮਨ ਦੀ ਚੜ੍ਹਦੀ ਕਲਾ ਕਾਰਨ ਹੀ ਸਿੱਖ ਸਾਲਾਨਾ ਸ਼ਹੀਦੀ ਦਿਹਾੜੇ ਮਨਾਉਣ ਤੋਂ ਇਲਾਵਾ ਹਰ ਰੋਜ਼ ਦੋਨੋਂ ਵੇਲੇ ਆਪਣੀ ਅਰਦਾਸ ਵਿਚ ਧਰਮ ਹਿੱਤ ਕੁਰਬਾਨ ਹੋਏ ਸ਼ਹੀਦਾਂ ਨੂੰ ਯਾਦ ਕਰਦੇ ਹਨ ਅਤੇ ਚੜ੍ਹਦੀ ਕਲਾ ਕਾਰਨ ਹੀ ਸਿੱਖ ਵਾਹਿਗੁਰੂ ਤੋਂ ਆਪਣੇ ਵਿੱਛੜੇ ਗੁਰਧਾਮਾਂ ਦੀ ਸੇਵਾ-ਸੰਭਾਲ ਦਾ ਦਾਨ ਲੈਣ ਲਈ ਲਗਾਤਾਰ ਅਰਦਾਸਾਂ ਕਰਦੇ ਹਨ।

ਸਾਰੀ ਸਿੱਖ ਅਰਦਾਸ ਮਨ ਦੀ ਚੜ੍ਹਦੀ ਕਲਾ ਦਾ ਉੱਚਾ ਤੇ ਸੁੱਚਾ ਨਮੂਨਾ ਹੈ। ਅਰਦਾਸ ਚੜ੍ਹਦੀ ਕਲਾ ਵਿਚ ਰਹੇ ਬਿਨਾਂ ਕੀਤੀ ਹੀ ਨਹੀਂ ਜਾ ਸਕਦੀ ਅਤੇ ਅਰਦਾਸ ਸਿੱਖ ਨੂੰ ਸਹਿਜੇ ਹੀ ਹੋਰ ਵਧੇਰੇ ਚੜ੍ਹਦੀ ਕਲਾ ਵਿਚ ਰਹਿਣਾ ਬਖਸ਼ਿਸ਼ ਕਰ ਦੇਂਦੀ ਹੈ।

ਚੜ੍ਹਦੀ ਕਲਾ ਕਾਰਨ ਹੀ ਸਿੱਖਾਂ ਦਾ ਹਰ ਖੁਸ਼ੀ ਅਤੇ ਗ਼ਮੀ ਦਾ ਸਮਾਗਮ, ਸ੍ਰੀ ਅਨੰਦ ਸਾਹਿਬ ਦੇ ਪਾਠ ਨਾਲ ਹੀ ਖ਼ਤਮ ਹੁੰਦਾ ਹੈ ਅਤੇ ਫਿਰ ਮਨ ਦੀ ਚੜ੍ਹਦੀ ਕਲਾ ਕਾਰਨ ਹੀ ਸਿੱਖ ਸੌੜੇ ਸੁਭਾਅ ਤੋਂ ਉੱਪਰ ਉੱਠ ਕੇ, ਪਰਮਾਰਥ ਨੂੰ ਲੋਚਦੇ ਹੋਏ, ਹਰ ਰੋਜ਼ ਸਰਬੱਤ ਦੇ ਭਲੇ ਦੀ ਅਰਦਾਸ ਕਰਦੇ ਹਨ ਅਤੇ ਪਰਮਾਤਮਾ ਦੇ ਨਾਮ ਵਿਚ ਇਕਮਿਕ ਹੋ ਕੇ ਅਕਾਲ ਪੁਰਖ ਨੂੰ ਬੇਨਤੀ ਕਰਦੇ ਹਨ:

*ਨਾਨਕ ਨਾਮ ਚੜ੍ਹਦੀ ਕਲਾ॥ ਤੇਰੇ ਭਾਣੇ ਸਰਬੱਤ ਦਾ ਭਲਾ॥* ■

# ਸਿੱਖ ਧਰਮ ਦੀ ਮਹਾਨਤਾ

*-ਡਾ. ਰਮਿੰਦਰ ਕੌਰ**

ਸਿੱਖ ਧਰਮ ਸਭ ਦਾ ਭਲਾ ਮੰਗਣ ਵਾਲਾ ਧਰਮ ਹੈ। ਸਿੱਖ ਕਦੀ ਵੀ ਕਿਸੇ ਦਾ ਬੁਰਾ ਆਪਣੇ ਮਨ ਵਿਚ ਨਹੀਂ ਚਿਤਵ ਸਕਦਾ। ਸਿੱਖ ਧਰਮ ਇਕ ਨਿਵੇਕਲਾ ਧਰਮ ਹੈ। ਇਹ ਇਕ ਵਿਗਿਆਨਕ ਧਰਮ ਹੈ। ਇਸ ਦੀਆਂ ਨਿਮਨ-ਲਿਖਤ ਖ਼ੂਬੀਆਂ ਹਨ:

**੧. ਸਿੱਖ ਧਰਮ ਵਿਸ਼ਵਵਿਆਪੀ ਧਰਮ ਹੈ :** ਸਿੱਖ ਧਰਮ ਦੇਸ਼ ਕਾਲ ਦੀਆਂ ਹੱਦਾਂ ਨੂੰ ਨਹੀਂ ਮੰਨਦਾ। ਉਸ ਵਾਸਤੇ ਤਾਂ ਸਾਰੀ ਖਲਕਤ ਹੀ ਉਸ ਕਰਤਾਰ ਦੀ ਰਚਨਾ ਹੈ। ਉਸ ਵਾਸਤੇ ਕੋਈ ਵੀ ਮੁਲਕ ਵਾਸੀ ਗ਼ੈਰ ਨਹੀਂ ਕਿਉਂਕਿ ਸਭ ਇਕ ਪਿਤਾ ਦੀ ਸੰਤਾਨ ਹਨ। ਜਿਵੇਂ:

*ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੨੯੯)*

**੨. ਜਾਤ-ਪਾਤ ਦੀ ਵਿਰੋਧਤਾ :** ਸਿੱਖ ਧਰਮ ਵਿਚ ਜਾਤ-ਪਾਤ ਲਈ ਕੋਈ ਥਾਂ ਨਹੀਂ ਹੈ ਕਿਉਂਕਿ ਗੁਰੂ ਕਲਗੀਧਰ ਨੇ ਖੰਡੇ-ਬਾਟੇ ਦਾ ਅੰਮ੍ਰਿਤ ਛਕਾ ਕੇ ਜਾਤ-ਪਾਤ ਦੇ ਵਖਰੇਵੇਂ ਨੂੰ ਦੂਰ ਕਰਕੇ ਸਭ ਨੂੰ ਖਾਲਸਾ ਸਜਾ ਦਿੱਤਾ। ਗੁਰਬਾਣੀ ਦਾ ਫ਼ਰਮਾਨ ਹੈ:

*ਜਾਤਿ ਜਨਮੁ ਨਹ ਪੂਛੀਐ ਸਚ ਘਰੁ ਲੇਹੁ ਬਤਾਇ॥*
*ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ॥ (ਸ੍ਰੀ ਗੁਰੂ ਗ੍ਰੰਥ ਸਾਹਿਬ ੧੩੩੦)*

**੩. ਨਿਸ਼ਾਨ ਸਾਹਿਬ ਦੀ ਮਹਾਨਤਾ :** ਨਿਸ਼ਾਨ ਫ਼ਾਰਸੀ ਦਾ ਸ਼ਬਦ ਹੈ, ਜਿਸ ਦਾ ਅਰਥ ਹੈ ਝੰਡਾ, ਚਿੰਨ੍ਹ, ਧ੍ਵਜ। ਸਿੰਘਾਂ ਦੇ ਸਿਰ 'ਤੇ ਖੜਗ ਦਾ ਚਿੰਨ੍ਹ ਹੋਇਆ ਕਰਦਾ ਹੈ ਅਤੇ ਫਰਹਰਾ ਬਸੰਤੀ ਕੇਸਰੀ ਰੰਗ ਦਾ। ਇਸ ਨੂੰ ਸਤਿਕਾਰ ਨਾਲ ਝੰਡਾ ਸਾਹਿਬ ਅਰਥਾਤ ਨਿਸ਼ਾਨ ਸਾਹਿਬ ਵੀ ਕਿਹਾ ਜਾਂਦਾ ਹੈ। ਸਿੱਖ ਇਤਿਹਾਸ ਵਿਚ ਲਿਖਿਆ ਹੈ ਕਿ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਨਿਸ਼ਾਨ ਸਾਹਿਬ ਦਾ ਰਿਵਾਜ ਚਾਲੂ ਕੀਤਾ ਸੀ। ਨਿਸ਼ਾਨ ਉਤਲੇ ਸਾਰੇ ਸ਼ਸਤਰਾਂ (ਚੱਕਰ, ਖੰਡਾ, ਕਿਰਪਾਨ) ਦੇ ਚਿੰਨ੍ਹ ਸ਼ਕਤੀ ਅਤੇ ਦੁਰਜਨਾਂ ਦੇ ਵਿਨਾਸ਼ ਦੇ ਪ੍ਰਤੀਕ ਹਨ ਅਤੇ ਬਸੰਤੀ ਫਰਹਰਾ ਭਗਤੀ ਦਾ ਪ੍ਰਤੀਕ ਹੈ।

**੪. ਰਹਿਤ ਮਰਯਾਦਾ :** ਰਹਿਤ ਮਰਯਾਦਾ ਤੋਂ ਭਾਵ ਉਹ ਨਿਯਮ ਹਨ, ਜਿਨ੍ਹਾਂ ਦੀ ਪਾਲਨਾ ਕਰਦੇ ਹੋਏ ਗੁਰਬਾਣੀ ਨੂੰ ਸਮਝਣਾ, ਮੰਨਣਾ ਤੇ ਉਸ ਅਨੁਸਾਰ ਜੀਵਨ ਜੀਊਣਾ ਹੈ। ਜਿਵੇਂ:

*-ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥*

*ਅਕਾਲ ਡਿਗਰੀ ਕਾਲਜ ਲੜਕੀਆਂ, ਸੰਗਰੂਰ।

*ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੩੦੫)*

*-ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੨੦)*

**੫. ਸਿੱਖ ਧਰਮ ਦੀ ਵਿਲੱਖਣਤਾ—ਗੁਰੂ ਕਾ ਲੰਗਰ:** ਅਤਿਆਚਾਰ, ਜ਼ੁਲਮ, ਊਚ-ਨੀਚ, ਅਮੀਰੀ-ਗਰੀਬੀ ਦਾ ਖ਼ਾਤਮਾ ਕਰਨ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੰਗਤ ਤੇ ਪੰਗਤ ਦੀ ਨੀਂਹ ਰੱਖੀ। ਪੰਗਤ ਵਿਚ ਬੈਠ ਕੇ ਬਿਨਾਂ ਕਿਸੇ ਵਿਤਕਰੇ ਦੇ ਪ੍ਰਸ਼ਾਦ ਲੰਗਰ ਛਕਣ ਦੀ ਸਿੱਖ ਧਰਮ ਵਿਚ ਬਹੁਤ ਮਹਾਨਤਾ ਹੈ। ਇਕ ਸੱਚੇ ਸਿੱਖ ਦਾ ਫਰਜ਼ ਬਣਦਾ ਹੈ ਕਿ ਆਪ ਕਮਾਵੇ, ਰੱਜ ਕੇ ਖਾਵੇ ਤੇ ਲੋੜ ਪੈਣ 'ਤੇ ਲੋੜਵੰਦਾਂ ਦੀ ਸਹਾਇਤਾ ਕਰੇ। ਜਿਵੇਂ:

*ਕਿਰਤ ਵਿਰਤ ਕਰਿ ਧਰਮੁ ਦੀ ਲੈ ਪਰਸਾਦ ਆਣਿ ਵਰਤੰਦਾ।*
*ਗੁਰਸਿਖਾਂ ਨੋ ਦੇਇ ਕਰਿ ਪਿਛੋਂ ਬਚਿਆ ਆਪਿ ਖਵੰਦਾ। (ਵਾਰ ੪੦:੧੧)*

ਸ੍ਰੀ ਗੁਰੂ ਅੰਗਦ ਦੇਵ ਜੀ ਨੇ ਖਡੂਰ ਸਾਹਿਬ ਵਿਖੇ ਸਰੀਰਕ ਮਜ਼ਬੂਤੀ ਲਈ 'ਮੱਲ ਅਖਾੜੇ' ਕਾਇਮ ਕੀਤੇ। ਆਤਮਿਕ ਖੁਰਾਕ ਤੇ ਸਰੀਰਕ ਖੁਰਾਕ ਦੀ ਪੂਰਤੀ ਲਈ ਦੋ ਮਹਾਨ ਲੰਗਰ ਜਾਰੀ ਰੱਖੇ। ਸ੍ਰੀ ਗੁਰੂ ਅੰਗਦ ਦੇਵ ਜੀ ਨੇ ਗੁਰ ਸਬਦਿ ਦਾ ਲੰਗਰ ਤੇਜ਼ੀ ਨਾਲ ਮਨੁੱਖਤਾ ਵਿਚ ਵਰਤਾਉਣਾ ਸ਼ੁਰੂ ਕੀਤਾ:

*ਲੰਗਰੁ ਚਲੈ ਗੁਰ ਸਬਦਿ ਹਰਿ ਤੋਟਿ ਨ ਆਵੀ ਖਟੀਐ॥*
*ਖਰਚੇ ਦਿਤਿ ਖਸੰਮ ਦੀ ਆਪ ਖਹਦੀ ਖੈਰਿ ਦਬਟੀਐ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੬੭)*

**੬. ਕੀਰਤਨ :** ਕੀਰਤਨ ਉਸ ਗਾਇਨ ਨੂੰ ਕਹਿੰਦੇ ਹਨ, ਜਿਸ ਵਿਚ ਗੁਰੂ-ਘਰ ਦੀ ਕੀਰਤੀ ਗਾਈ ਜਾਵੇ। ਕੀਰਤਨ ਸਿੱਖ ਧਰਮ ਦਾ ਇਕ ਖਾਸ ਅੰਗ ਹੈ। ਗੁਰੂ ਜੀ ਨੇ ਫੁਰਮਾਇਆ ਹੈ:

*ਕੀਰਤਨੁ ਨਿਰਮੋਲਕ ਹੀਰਾ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੮੯੩)*

ਆਤਮਿਕ ਸ਼ਾਂਤੀ ਲਈ ਪਾਵਨ ਗੁਰਬਾਣੀ ਦਾ ਕੀਰਤਨ ਬਹੁਤ ਜ਼ਰੂਰੀ ਹੈ। ਸਿੱਖ ਧਰਮ ਦੇ ਲੱਗਭਗ ਸਾਰੇ ਸੰਸਕਾਰਾਂ ਵਿਚ ਕੀਰਤਨ ਦਾ ਭਾਗ ਹੁੰਦਾ ਹੈ। ਸਾਰੇ ਕਰਮਾਂ ਵਿੱਚੋਂ ਇਸ ਨੂੰ ਮੁੱਖ ਮੰਨਿਆ ਜਾਂਦਾ ਹੈ:

*ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੪੨)*

ਪਰ ਇਹ ਗੱਲ ਧਿਆਨ ਦੇਣ ਯੋਗ ਹੈ ਕਿ ਸਿੱਖ ਸੰਗਤ ਵਿਚ ਰਾਗ ਦੁਆਰਾ ਕੀਰਤਨ ਦੀ ਮਰਯਾਦਾ ਕਾਇਮ ਕੀਤੀ ਗਈ ਹੈ।

**੭. ਦਸਵੰਧ :** ਹਰ ਸਿੱਖ ਲਈ ਇਹ ਅਸੂਲ ਹੈ ਕਿ ਉਹ ਆਪਣੀ ਕਿਰਤ ਕਮਾਈ

ਵਿੱਚੋਂ ਦਸਵਾਂ ਹਿੱਸਾ ਦਾਨ-ਪੁੰਨ ਕਰੇ ਭਾਵ ਆਪਣੀ ਕਿਰਤ ਕਮਾਈ ਨੂੰ ਵੰਡ ਕੇ ਛਕੇ। ਇਸ ਵੰਡ ਕੇ ਛਕਣ ਦੇ ਅਸੂਲ ਦੀ ਪ੍ਰੋੜ੍ਹਤਾ ਹਿਤ ਦਸਵੰਧ ਕੱਢਣ ਦੀ ਰੀਤ ਸਿੱਖ ਗੁਰੂ ਸਾਹਿਬਾਨ ਨੇ ਸਿੱਖ ਧਰਮ ਵਿਚ ਪ੍ਰਚੱਲਤ ਕੀਤੀ। ਦਸਵੰਧ ਬਾਰੇ ਮੁਖੀ ਸਿੱਖਾਂ ਦੁਆਰਾ ਰਚੇ ਗਏ ਰਹਿਤਨਾਮਿਆਂ ਵਿਚ ਵੀ ਗਵਾਹੀਆਂ ਮਿਲਦੀਆਂ ਹਨ:-

*ਜੋ ਆਪਣੀ ਕਛੁ ਕਰਹੁ ਕਮਾਈ। ਗੁਰੂ ਹਿਤ ਦੇਹੁ ਦਸਵੰਧ ਬਨਾਈ।*

*(ਰਹਿਤਨਾਮਾ ਭਾਈ ਨੰਦ ਲਾਲ ਜੀ)*

**੮. ਵਾਹਿਗੁਰੂ ਜੀ ਕਾ ਖਾਲਸਾ-ਵਾਹਿਗੁਰੂ ਜੀ ਕੀ ਫਤਹ:**

*ਵਾਹਿਗੁਰੂ ਨਿੱਤ ਬਚਨ ਉਚਾਰੈ। ਵਾਹਿਗੁਰੂ ਕੋ ਹਿਰਦੈ ਧਾਰੈ।*
*ਆਗੈ ਆਵਤ ਸਿੰਘ ਜੋ ਪਾਵੈ। ਵਾਹਿਗੁਰੂ ਕੀ ਫਤਿਹ ਬੁਲਾਵੈ।*

*(ਭਾਈ ਦੇਸਾ ਸਿੰਘ ਜੀ)*

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਇਕ ਪੰਥ-ਪ੍ਰਵਾਨਿਤ ਰਹਿਤ ਮਰਯਾਦਾ ਵੀ ਸਿੱਖਾਂ ਦੇ ਸਮਾਜਿਕ ਤੇ ਧਾਰਮਿਕ ਨਿਯਮਾਂ ਨੂੰ ਸਪੱਸ਼ਟ ਕਰਨ ਲਈ ਛਾਪੀ ਹੋਈ ਹੈ। ਉਸ ਵਿੱਚੋਂ ਵੀ ਉੱਪਰ ਲਿਖੇ ਅਨੁਸਾਰ ਸਪੱਸ਼ਟ ਕੀਤਾ ਹੈ ਕਿ ਖਾਲਸਾ ਆਪਣੇ ਆਮ ਜੀਵਨ ਵਿਚ ਆਪੋ ਵਿਚ ਮਿਲਣ-ਗਿਲਣ ਸਮੇਂ ਫਤਹ ਬੁਲਾਏ। ਫਤਹ ਦਾ ਨਾਹਰਾ ਆਪਣੇ ਆਪ ਵਿਚ ਬੜਾ ਚੜ੍ਹਦੀ ਕਲਾ ਵਾਲਾ ਹੈ।

**੯. ਇਸਤਰੀ ਦੀ ਮਹਾਨਤਾ :** ਪਹਿਲਾਂ ਇਸਤਰੀ ਨੂੰ ਨੀਚ ਸਮਝਿਆ ਜਾਂਦਾ ਸੀ। ਜਦੋਂ ਘਰ ਵਿਚ ਲੜਕੀ ਜਨਮ ਲੈਂਦੀ ਸੀ ਤਾਂ ਮਾੜਾ ਸ਼ਗਨ ਗਿਣਿਆ ਜਾਂਦਾ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸਤਰੀ ਨੂੰ ਮਾਣ ਤੇ ਸਤਿਕਾਰ ਦਿੱਤਾ ਤੇ ਆਪ ਨੇ ਕਿਹਾ:

*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੭੩)*

**੧੦. ਅਰਦਾਸ :** ਸਿਰਦਾਰ ਕਪੂਰ ਸਿੰਘ ਨੇ ਲਿਖਿਆ ਹੈ ਕਿ ਅਰਦਾਸ ਸੰਸਕ੍ਰਿਤ ਦੇ ਸ਼ਬਦ ਅਰਦ-ਆਸ ਤੋਂ ਹੈ, ਜਿਸ ਦੇ ਅਰਥ ਹਨ ਮਨੋਕਾਮਨਾ। ਅਰਦਾਸ ਨਾਲ ਮਨ ਨੂੰ ਸ਼ਾਂਤੀ ਪ੍ਰਾਪਤ ਹੁੰਦੀ ਹੈ ਤੇ ਆਦਮੀ ਮਹਿਸੂਸ ਕਰਦਾ ਹੈ ਕਿ ਉਹ ਆਪਣੇ ਤੋਂ ਵੱਡੀ ਕਿਸੇ ਸ਼ਕਤੀ ਨਾਲ ਜੁੜਿਆ ਹੈ। ਸਿੱਖ ਧਰਮ ਵਿਚ ਅਰਦਾਸ ਦੀ ਬਹੁਤ ਮਹਾਨਤਾ ਹੈ। ਹਰ ਕਾਰਜ ਦੇ ਅਰੰਭ ਸਮੇਂ ਤੇ ਸੰਪੂਰਨ ਹੋਣ 'ਤੇ ਸਿੱਖ ਪਰਮਾਤਮਾ ਦੇ ਸ਼ੁਕਰਾਨੇ ਵਜੋਂ ਅਰਦਾਸ ਕਰਦਾ ਹੈ। ਸਿੱਖੀ ਦਾ ਵਿਸ਼ਵਾਸ ਹੈ ਕਿ ਇਕ ਚਿਤ ਇਕ ਮਨ ਹੋ ਕੇ ਕੀਤੀ ਅਰਦਾਸ ਕਦੇ ਨਿਹਫ਼ਲ ਨਹੀਂ ਜਾਂਦੀ ਫਿਰ ਵੀ ਅਰਦਾਸ ਕਰਨਾ ਮਨੁੱਖ ਦਾ ਫਰਜ਼ ਹੈ, ਉਸ ਨੂੰ ਪੂਰਾ ਕਰਨਾ ਵਾਹਿਗੁਰੂ ਦੀ ਮਰਜ਼ੀ ਹੈ :

*-ਆਪੇ ਜਾਣੈ ਕਰੇ ਆਪਿ ਆਪੇ ਆਣੈ ਰਾਸਿ॥*

*ਤਿਸੈ ਅਗੈ ਨਾਨਕਾ ਖਲਿਇ ਕੀਚੈ ਅਰਦਾਸਿ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੯੩)*

ਅਰਦਾਸ ਵਾਹਿਗੁਰੂ, ਗੁਰੂ, ਸ਼ਹੀਦਾਂ, ਭਗਤਾਂ, ਸੰਤਾਂ, ਗੁਰਦੁਆਰਾ ਸਾਹਿਬਾਨ ਤੇ ਪੰਥਕ ਜਥੇਬੰਦੀ ਨਾਲ ਜੋੜਦੀ ਹੈ। ਅਰਦਾਸ ਕਰਦੇ ਵਕਤ ਸਾਡਾ ਮਨ ਪਵਿੱਤਰ ਹੋ ਹੋ ਕੇ ਵਾਹਿਗੁਰੂ ਅਤੇ ਗੁਰੂ ਨਾਲ ਜੁੜ ਜਾਂਦਾ ਹੈ।

**੧੧. ਅੰਮ੍ਰਿਤ ਵੇਲਾ:** ਸਿੱਖ ਧਰਮ ਵਿਚ ਅੰਮ੍ਰਿਤ ਵੇਲੇ ਦੀ ਬਹੁਤ ਮਹਾਨਤਾ ਹੈ। ਸ੍ਰੀ ਗੁਰੂ ਰਾਮਦਾਸ ਜੀ ਨੇ ਅੰਮ੍ਰਿਤ ਵੇਲੇ ਉੱਠਣ ਦੀ ਮਹਾਨਤਾ ਨੂੰ ਇਸ ਤਰ੍ਹਾਂ ਦਰਸਾਇਆ ਹੈ:

*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥*
*ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥*
*ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੩੦੫)*

ਅੰਮ੍ਰਿਤ ਵੇਲਾ ਐਸਾ ਸਮਾਂ ਹੈ ਜਿਸ ਸਮੇਂ ਮਨੁੱਖ ਦਾ ਮਨ ਇਕਾਗਰ ਹੁੰਦਾ ਹੈ ਤੇ ਪਰਮਾਤਮਾ ਦੀ ਯਾਦ ਵਿਚ ਸਹਿਜੇ ਹੀ ਜੁੜ ਜਾਂਦਾ ਹੈ।

**੧੨. ਸਤਸੰਗਤਿ :** ਸਿੱਖ ਧਰਮ ਵਿਚ ਸਤਸੰਗਤਿ ਨੂੰ ਸਿੱਖੀ ਆਚਰਣ ਦਾ ਥੰਮ੍ਹ ਕਰਕੇ ਮੰਨਿਆ ਗਿਆ ਹੈ। ਬਗੈਰ ਸਤਸੰਗਤਿ ਦੇ ਸਿੱਖੀ ਜੀਵਨ ਦੀ ਉਸਾਰੀ ਹੋ ਹੀ ਨਹੀਂ ਸਕਦੀ। ਹਰ ਸਿੱਖ ਅਰਦਾਸ ਵਿਚ ਇਹੀ ਮੰਗ ਕਰਦਾ ਹੈ:

*ਸੇਈ ਪਿਆਰੇ ਮੇਲ, ਜਿਨ੍ਹਾਂ ਮਿਲਿਆਂ ਤੇਰਾ ਨਾਮ ਚਿਤ ਆਵੇ।*

ਗੁਰਮੁਖ ਪਿਆਰਿਆਂ ਦੇ ਇਕੱਠ ਦਾ ਨਾਮ ਹੀ ਸਤਿਸੰਗਤਿ ਹੈ, ਜਿੱਥੇ ਮਿਲ ਕੇ ਪ੍ਰਭੂ ਦੇ ਨਾਮ ਦੀ ਅਰਾਧਨਾ ਕੀਤੀ ਜਾਂਦੀ ਹੈ। ਸਤਿ ਸੰਗਤ ਉਹੋ ਹੀ ਹੈ, ਜਿੱਥੇ ਕੇਵਲ ਪ੍ਰਭੂ ਦੇ ਨਾਮ ਦੀ ਚਰਚਾ ਕੀਤੀ ਜਾਵੇ। ਪ੍ਰਭੂ ਦਾ ਹੁਕਮ ਮੰਨਿਆ ਜਾਵੇ ਤੇ ਪ੍ਰਭੂ ਕੌਣ ਹੈ ਬਾਰੇ ਵਿਚਾਰ ਕੀਤੀ ਜਾਵੇ?

**੧੩. ਨਿਸ਼ਕਾਮ ਸੇਵਾ :** ਸੇਵਾ ਤੇ ਸਿਮਰਨ ਸਿੱਖ ਧਰਮ ਦੇ ਦੋ ਵੱਡੇ ਮਹਾਨ ਥੰਮ੍ਹ ਹਨ। ਜੋ ਰੁਤਬਾ ਸੇਵਾ ਨੂੰ ਸਿੱਖ ਧਰਮ ਵਿਚ ਪ੍ਰਾਪਤ ਹੈ, ਉਹ ਸ਼ਾਇਦ ਹੀ ਹੋਰ ਕਿਤੇ ਹੋਵੇ। ਸਤਿਗੁਰਾਂ ਨੇ ਨਾ ਕੇਵਲ ਸਿੱਖ ਨੂੰ ਹੀ ਵਿਸ਼ਵ ਦਾ ਸੇਵਕ ਬਣਾਇਆ ਹੈ ਸਗੋਂ ਆਪ ਵੀ ਉੱਚ ਭਾਵੀ ਪੱਧਰ ਉੱਤੇ ਆਦਰਸ਼ ਸੇਵਕ ਬਣ ਕੇ ਦੱਸਿਆ। ਰੱਬ ਦੀ ਦਰਗਾਹ ਵਿਚ ਤਾਂ ਹੀ ਮਾਣ ਵਾਲਾ ਸਥਾਨ ਪ੍ਰਾਪਤ ਹੋ ਸਕਦਾ ਹੈ ਜੇਕਰ ਗੁਰੂ ਦਾ ਸਿੱਖ ਬਿਨਾਂ ਕਿਸੇ ਵਿਤਕਰੇ ਦੇ ਰੱਬ ਦੇ ਬੰਦਿਆਂ ਦੀ ਸੇਵਾ ਕਰੇ। ਜਿਵੇਂ ਗੁਰਬਾਣੀ ਅੰਦਰ ਦਰਜ ਹੈ:

*ਵਿਚਿ ਦੁਨੀਆ ਸੇਵ ਕਮਾਈਐ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੨੬)*

ਗੁਰੂ ਜੀ ਅਨੁਸਾਰ ਸੇਵਕ ਨੇ ਇਹ ਸੇਵਾ ਨਿਸ਼ਕਾਮ ਤੇ ਨਿਹਕਪਟ ਹੋ ਕੇ ਕਰਨੀ

ਹੈ। ਜਿਵੇਂ ਫੁਰਮਾਨ ਹੈ:

*-ਚਾਰਿ ਪਦਾਰਥ ਜੇ ਕੋ ਮਾਗੈ॥ ਸਾਧ ਜਨਾ ਕੀ ਸੇਵਾ ਲਾਗੈ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੬੬)*

*- ਨਿਹਕਪਟ ਸੇਵਾ ਕੀਜੈ ਹਰਿ ਕੇਰੀ ਤਾਂ ਮੇਰੇ ਮਨ ਸਰਬ ਸੁਖ ਪਈਐ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੮੬੧)*

*- ਨਾਨਕ ਸੇਵਕੁ ਕਾਢੀਐ ਜਿ ਸੇਤੀ ਖਸਮ ਸਮਾਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੭੫)*

**੧੪. ਕੁਰਬਾਨੀ ਦੀ ਭਾਵਨਾ :** ਸਿੱਖ ਲਈ ਜਿੱਥੇ ਈਸ਼ਵਰ ਭਗਤੀ, ਗੁਰੂ ਸੇਵਾ, ਸੰਗਤ ਤੇ ਜਥੇਬੰਦੀ ਆਦਿ ਗੁਣ ਹੁੰਦੇ ਹਨ, ਉਥੇ ਉਸ ਅੰਦਰ ਆਪਣੇ ਆਪ ਨੂੰ ਆਪਣੇ ਧਰਮ ਤੋਂ ਕੁਰਬਾਨ ਕਰਨ ਦਾ ਗੁਣ ਵੀ ਸ਼ਾਮਲ ਹੈ। ਸਿੱਖੀ ਦਾ ਅਰੰਭ ਹੀ ਕੁਰਬਾਨੀ ਤੋਂ ਹੁੰਦਾ ਹੈ। ਸਿੱਖ ਦਾ ਮਤਲਬ ਹੈ ਆਪਣਾ ਆਪ ਮਿਟਾ ਕੇ ਗੁਰੂ ਵਿਚ ਲੀਨ ਹੋਣਾ। ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ:

*ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੧੨)*

ਸ੍ਰੀ ਗੁਰੂ ਅਮਰਦਾਸ ਜੀ ਫੁਰਮਾਉਂਦੇ ਹਨ:

*ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੧੮)*

**੧੫. ਚੜ੍ਹਦੀ ਕਲਾ :** ਚੜ੍ਹਦੀ ਕਲਾ ਸਿੱਖੀ ਦਾ ਇਕ ਸੰਕੇਤਕ ਸ਼ਬਦ ਹੈ। ਇਹ ਅਰਦਾਸ ਦੇ ਅੰਤ ਵਿਚ ਵਰਤਿਆ ਜਾਂਦਾ ਹੈ। ਇਸ ਦਾ ਭਾਵ ਹੈ ਵਾਹਿਗੁਰੂ ਨਾਲ ਜੁੜ ਕੇ ਉਹ ਸ਼ਕਤੀ ਹਾਸਲ ਕਰਨੀ ਜਿਸ ਨਾਲ ਮਨੁੱਖ ਦੁੱਖ-ਸੁਖ ਤੇ ਹਰ ਹਾਲਤ ਵਿਚ ਉਤਸ਼ਾਹੀ, ਆਸ਼ਾਵਾਦੀ ਤੇ ਦ੍ਰਿੜ੍ਹ ਵਿਸ਼ਵਾਸੀ ਹੋ ਕੇ ਕੰਮ ਕਰੇ। ਸਿੱਖੀ ਨੇ ਇਹ ਮੰਨਿਆ ਹੈ ਕਿ ਮਨੁੱਖ ਸਾਰੀਆਂ ਜੂਨਾਂ ਤੋਂ ਉੱਤਮ ਹੈ ਪਰ ਸਾਰੀਆਂ ਸ਼ਕਤੀਆਂ ਦਾ ਕੇਂਦਰ ਨਹੀਂ। ਨਾ ਹੀ ਇਸ ਦਾ ਮਨ ਆਪਣੇ ਆਪ ਚੜ੍ਹਦੀ ਕਲਾ ਵਿਚ ਰਹਿ ਸਕਦਾ ਹੈ; ਇਸ ਲਈ 'ਨਾਨਕ ਨਾਮ ਚੜ੍ਹਦੀ ਕਲਾ' ਕਿਹਾ ਜਾਂਦਾ ਹੈ।

**੧੬. ਦ੍ਰਿੜ੍ਹਤਾ:** ਕਿਸੇ ਕੰਮ ਨੂੰ ਪੂਰਾ ਕਰਨ ਦਾ ਸੰਕਲਪ ਕਰਨਾ ਅਤੇ ਫਿਰ ਸੌ ਔਕੜਾਂ ਦੇ ਹੁੰਦਿਆਂ ਵੀ ਉਸ ਨੂੰ ਪੂਰਾ ਕਰ ਕੇ ਛੱਡਣਾ ਇਹ ਦ੍ਰਿੜ੍ਹਤਾ ਹੈ। ਇਹ ਐਸਾ ਗੁਣ ਹੈ ਕਿ ਇਸ ਬਿਨਾਂ ਕੋਈ ਕੌਮ ਜਿਊਂਦੀ ਨਹੀਂ ਰਹਿ ਸਕਦੀ। ਸਿੱਖ ਕੌਮ ਵਿਚ ਦ੍ਰਿੜ੍ਹਤਾ ਬਹੁਤ ਵਧ ਕੇ ਹੈ, ਇਸ ਲਈ ਕਿਹਾ ਜਾ ਸਕਦਾ ਹੈ ਕਿ ਜਿਸ ਕੰਮ ਨੂੰ ਹੱਥ ਪਾ ਬਹਿਣਗੇ ਉਸ ਨੂੰ ਪੂਰਾ ਕਰਕੇ ਹੀ ਛੱਡਣਗੇ।

**੧੭. ਕੁਰਬਾਨੀ ਭਰਿਆ ਇਤਿਹਾਸ :** ਸਿੱਖ ਧਰਮ ਦਾ ਇਤਿਹਾਸ ਕੁਰਬਾਨੀ

ਭਰਿਆ ਹੈ। ਜਿੱਥੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਤੱਤੀ ਤਵੀ ਉੱਪਰ ਬਿਠਾ ਕੇ ਸ਼ਹੀਦ ਕੀਤਾ ਗਿਆ, ਉੱਥੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਦਿੱਲੀ ਦੇ ਚਾਂਦਨੀ ਚੌਂਕ ਵਿਚ ਸ਼ਹੀਦ ਕੀਤਾ ਗਿਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰੇ ਸਾਹਿਬਜ਼ਾਦੇ ਧਰਮ ਕੌਮ ਲਈ ਕੁਰਬਾਨ ਹੋ ਗਏ। ਮੁਗ਼ਲਾਂ ਦੇ ਜ਼ੁਲਮਾਂ ਦਾ ਸ਼ਿਕਾਰ ਸਿੱਖ ਧਰਮ ਦੇ ਬੱਚੇ ਅਤੇ ਇਸਤਰੀਆਂ ਬਣੇ। ਆਧੁਨਿਕ ਕਾਲ ਤਕ ਸਿੱਖਾਂ ਨੇ ਦੇਸ਼-ਕੌਮ ਲਈ ਸਭ ਤੋਂ ਵੱਧ ਕੁਰਬਾਨੀਆਂ ਦਿੱਤੀਆਂ ਹਨ। ਕਿਸੇ ਹੋਰ ਕੌਮ ਦਾ ਇਤਿਹਾਸ ਇੰਨੀਆਂ ਕੁਰਬਾਨੀਆਂ ਨਾਲ ਭਰਿਆ ਨਹੀਂ ਹੋਇਆ।

**੧੮. ਸ੍ਰੀ ਗੁਰੂ ਗ੍ਰੰਥ ਸਾਹਿਬ :** ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਛੇ ਗੁਰੂ ਸਾਹਿਬਾਨ ਅਤੇ ਭਗਤ ਸਾਹਿਬਾਨ ਦੀ ਬਾਣੀ ਦਰਜ ਹੈ। ਇਸ ਵਿਚ ਬਿਨਾਂ ਜਾਤ, ਧਰਮ ਦੇ ਭਗਤਾਂ ਦੀ ਬਾਣੀ ਦਰਜ ਕੀਤੀ ਗਈ ਹੈ। ਇਨ੍ਹਾਂ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਗੁਰਿਆਈ ਬਖ਼ਸ਼ੀ ਅਤੇ ਇਹ ਸਿੱਖਾਂ ਦੇ ਪ੍ਰਗਟ ਗੁਰੂ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਇਕ ਅਮੋਲਕ ਖ਼ਜ਼ਾਨਾ ਹਨ। ਇਨ੍ਹਾਂ ਦੀ ਮਹਾਨਤਾ ਜੁਗੋ-ਜੁਗ ਅਟੱਲ ਹੈ।

ਉਪਰੋਕਤ ਖ਼ੂਬੀਆਂ ਸਿੱਖ ਧਰਮ ਦੀ ਵਿਲੱਖਣਤਾ ਨੂੰ ਪ੍ਰਗਟਾਉਂਦੀਆਂ ਹਨ। ■


## ਫ਼ਾਰਮ IV ਰੂਲ ੮

| | |
|---|---|
| ੧. ਛਪਣ ਦਾ ਅਸਥਾਨ | ਸ੍ਰੀ ਅੰਮ੍ਰਿਤਸਰ |
| ੨. ਛਪਣ ਦਾ ਸਮਾਂ | ਹਰ ਮਹੀਨੇ ਦੀ ੨ ਤਾਰੀਖ਼ |
| ੩. ਛਾਪਣ ਵਾਲੇ ਦਾ ਨਾਂ | ਸ. ਮਨਜੀਤ ਸਿੰਘ |
| ਕੌਮੀਅਤ | ਭਾਰਤੀ |
| ਪਤਾ | ਸਕੱਤਰ, ਸ਼੍ਰੋਮਣੀ ਗੁ. ਪ੍ਰ. ਕਮੇਟੀ, ਸ੍ਰੀ ਅੰਮ੍ਰਿਤਸਰ। |
| ੪. ਪ੍ਰਕਾਸ਼ਕ ਦਾ ਨਾਂ | ਸ. ਮਨਜੀਤ ਸਿੰਘ |
| ਕੌਮੀਅਤ | ਭਾਰਤੀ |
| ਪਤਾ | ਸਕੱਤਰ, ਸ਼੍ਰੋਮਣੀ ਗੁ. ਪ੍ਰ. ਕਮੇਟੀ, ਸ੍ਰੀ ਅੰਮ੍ਰਿਤਸਰ। |
| ੫. ਸੰਪਾਦਕ | ਸਤਵਿੰਦਰ ਸਿੰਘ |
| ਕੌਮੀਅਤ | ਭਾਰਤੀ |
| ਪਤਾ | ਸੰਪਾਦਕ, 'ਗੁਰਮਤਿ ਪ੍ਰਕਾਸ਼' ਸ਼੍ਰੋਮਣੀ ਗੁ. ਪ੍ਰ. ਕਮੇਟੀ, ਸ੍ਰੀ ਅੰਮ੍ਰਿਤਸਰ। |
| ੬. ਮਾਲਕ | ਸ਼੍ਰੋਮਣੀ ਗੁ. ਪ੍ਰ. ਕਮੇਟੀ, ਸ੍ਰੀ ਅੰਮ੍ਰਿਤਸਰ। |

# ਪੁਰਾਤਨ ਕੀਰਤਨ ਸ਼ੈਲੀ ਦੀ ਸੰਭਾਲ : ਸਮੇਂ ਦੀ ਮੁੱਖ ਲੋੜ

*-ਸ. ਤੀਰਥ ਸਿੰਘ ਢਿੱਲਵਾਂ**

ਭਗਤੀ ਦੀਆਂ ਸਭ ਸਟੇਜਾਂ ਤੇ ਜੁਗਤੀਆਂ ਵਿੱਚੋਂ ਗੁਰੂ ਸਾਹਿਬਾਨ ਨੇ ਕੀਰਤਨ ਕਰਨ ਅਤੇ ਸੁਣਨ ਨੂੰ ਪ੍ਰਧਾਨਤਾ ਦਿੱਤੀ ਹੈ:

*ਕਲਜੁਗ ਮਹਿ ਕੀਰਤਨੁ ਪਰਧਾਨਾ॥*
*ਗੁਰਮੁਖਿ ਜਪੀਐ ਲਾਇ ਧਿਆਨਾ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੭੫)*

ਜਿਸ ਅਸਥਾਨ ਉੱਤੇ ਰੱਬੀ ਬਾਣੀ ਦਾ ਕੀਰਤਨ ਹੁੰਦਾ ਹੈ ਜਾਂ ਪਰਮਾਤਮਾ ਦੀ ਉਸਤਤ ਗਾਇਨ ਕੀਤੀ ਜਾਂਦੀ ਹੈ, ਉਹ ਅਸਥਾਨ ਬੈਕੁੰਠ ਬਣ ਜਾਂਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਜਦੋਂ ਵਿਸ਼ੇ-ਵਿਕਾਰਾਂ ਵਿਚ ਸੜਦੇ ਸੰਸਾਰ ਨੂੰ ਰੂਹਾਨੀ ਸ਼ੀਤਲਤਾ ਮੁਹੱਈਆ ਕਰਨ ਹਿੱਤ ਚਾਰ ਉਦਾਸੀਆਂ ਲਈ ਰਵਾਨਾ ਹੋਏ ਤਾਂ ਉਨ੍ਹਾਂ ਦੇ ਸਾਥੀ, ਭਾਈ ਮਰਦਾਨਾ ਜੀ ਰਬਾਬ ਛੇੜਦੇ ਤੇ ਗੁਰੂ ਸਾਹਿਬ ਕੀਰਤਨ ਗਾਇਨ ਕਰਦੇ। ਸਤਿਗੁਰਾਂ ਦੀ ਰਸੀਲੀ ਅਵਾਜ਼ ਤੇ ਭਾਈ ਮਰਦਾਨਾ ਜੀ ਦੀ 'ਤੂੰ ਤੂੰ' ਕਰਦੀ ਰਬਾਬ ਦੀ ਟੁਣਕਾਰ ਨਾਲ ਅਜਿਹਾ ਅਲੌਕਿਕ ਸਮਾਂ ਬੱਝਦਾ ਕਿ ਸਰੋਤੇ ਵਿਸਮਾਦ ਵਿਚ ਆ ਕੇ ਪ੍ਰਭੂ ਧਿਆਨ ਵਿਚ ਲੀਨ ਹੋ ਜਾਂਦੇ। ਇਹ ਕੀਰਤਨ ਦਾ ਅਸਰ ਹੀ ਸੀ ਕਿ ਸੱਜਣ ਵਰਗੇ ਠੱਗ, ਨੂਰਸ਼ਾਹ ਵਰਗੀਆਂ ਜਾਦੂਗਰਨੀਆਂ, ਕੌਡੇ ਵਰਗੇ ਰਾਖ਼ਸ਼ ਅਤੇ ਵਲੀ ਕੰਧਾਰੀ ਵਰਗੇ ਹੰਕਾਰੀ ਵੀ ਨੇਕ ਤੇ ਕਾਮਿਲ ਇਨਸਾਨ ਬਣ ਗਏ। ਗੁਰੂ ਜੀ ਨੇ ਲੋਕਾਈ ਨੂੰ ਪਰਮਾਤਮਾ ਨਾਲ ਜੋੜਨ ਲਈ ਕੀਰਤਨ ਨੂੰ ਮਾਧਿਅਮ ਬਣਾਇਆ। ਗੁਰੂ ਸਾਹਿਬ ਦੀ ਬਾਣੀ ਜਪੁਜੀ ਸਾਹਿਬ ਰਾਗ-ਮੁਕਤ ਹੈ ਜਦਕਿ ਬਾਕੀ ਬਾਣੀ ਰਾਗਾਂ ਵਿਚ ਹੈ। ਬਾਕੀ ਪੰਜ ਗੁਰੂ ਸਾਹਿਬਾਨ ਭਗਤ ਸਾਹਿਬਾਨ ਤੇ ਗੁਰਸਿੱਖਾਂ ਦੀ ਬਾਣੀ ਵੀ ਰਾਗਾਂ ਵਿਚ ਦਰਜ ਹੈ। ਇਸ ਪਰੰਪਰਾ ਨੂੰ ਅੱਗੇ ਤੋਰਦਿਆਂ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਖ਼ੁਦ ਸਾਰੰਦੇ ਸਾਜ਼ ਨਾਲ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਵਿਚ ਕੀਰਤਨ ਦੀ ਸੇਵਾ ਨਿਭਾਈ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਢਾਡੀ ਪਰੰਪਰਾ ਦੀ ਸ਼ੁਰੂਆਤ ਕੀਤੀ, ਜੋ ਸਮੇਂ ਦੀ ਮੁੱਖ ਲੋੜ ਸੀ। ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਰਾਗ ਸੰਗੀਤ ਦੇ ਵੱਡੇ ਗਿਆਤਾ ਤੇ ਖ਼ੁਦ ਕੀਰਤਨਕਾਰ ਸਨ। ਉਨ੍ਹਾਂ ਨੇ (ਤਾਊਸ) ਸਾਜ਼ ਈਜਾਦ ਕੀਤਾ ਅਤੇ ਸੰਗੀਤ ਵੰਨਗੀਆਂ 'ਹੋਰੀ' ਤੇ 'ਤਰਾਨਾ' ਦੀਆਂ ਬੰਦਿਸ਼ਾਂ ਬਣਾਈਆਂ। ਉਨ੍ਹਾਂ ਦੀ ਮਹਾਨ ਰਚਨਾ 'ਮਿਤ੍ਰ ਪਿਆਰੇ ਨੂੰ' ਖ਼ਿਆਲ ਅੰਗ ਵਿਚ ਰਚੀ ਗਈ ਹੈ।

ਗੁਰੂ ਸਾਹਿਬਾਨ ਦੇ ਸਮੇਂ ਤੋਂ ਲੈ ਕੇ ਮੁਲਕ ਦੀ ਵੰਡ ਤੀਕ ਪੰਥ ਵਿਚ ਰਬਾਬੀਆਂ

*ਪਿੰਡ ਢਿੱਲਵਾਂ, ਡਾਕ: ਦਕੋਹਾ, ਜ਼ਿਲ੍ਹਾ ਜਲੰਧਰ- ੧੪੪੦੨੩; ਮੋ. +੯੧੯੮੧੫੪-੬੧੭੧੦

ਦਾ ਬੜਾ ਸਤਿਕਾਰ ਸੀ। ਭਾਈ ਸਤਾ ਜੀ, ਭਾਈ ਬਲਵੰਡ ਜੀ, ਭਾਈ ਚਾਂਦ ਜੀ, ਭਾਈ ਅਰੂੜਾ ਜੀ, ਭਾਈ ਮਹਿਤਾਬ ਜੀ, ਭਾਈ ਗੁਲਾਮ ਹੈਦਰ ਜੀ, ਭਾਈ ਦੇਸਾ ਜੀ ਤੇ ਭਾਈ ਲਾਲ ਜੀ (ਵੱਡੇ), ਨਾਮਵਰ ਰਾਗੀ ਹੋਏ ਹਨ, ਜਿਨ੍ਹਾਂ ਨੇ ਲੰਮਾ ਸਮਾਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਵਿਚ ਕੀਰਤਨ ਦੀ ਸੇਵਾ ਕੀਤੀ। ਭਾਈ ਲਾਲ (ਛੋਟੇ) ਕੁਝ ਸਮਾਂ ਪਹਿਲਾਂ ਹੀ ਵਿਛੋੜਾ ਦੇ ਗਏ। ਹੁਣ ਰਬਾਬੀਆਂ ਦੀ ਗਿਣਤੀ ਉਂਗਲਾਂ 'ਤੇ ਗਿਣਨ ਜੋਗੀ ਰਹਿ ਗਈ ਹੈ। ਰਬਾਬੀਆਂ ਤੋਂ ਇਲਾਵਾ ਪੁਰਾਣੇ ਸਮੇਂ ਵਿਚ ਭਾਈ ਹੀਰਾ ਸਿੰਘ, ਭਾਈ ਜਵਾਲਾ ਸਿੰਘ, ਭਾਈ ਸਮੁੰਦ ਸਿੰਘ, ਭਾਈ ਗਿਆਨ ਸਿੰਘ ਅਲਮਸਤ, ਉਸਤਾਦ ਦਰਸ਼ਨ ਸਿੰਘ ਕੋਮਲ, ਉੱਤਮ ਸਿੰਘ ਪਤੰਗ, ਭਾਈ ਧਰਮ ਸਿੰਘ ਜ਼ਖ਼ਮੀ, ਸੰਤ ਸਰਵਣ ਸਿੰਘ ਗੰਧਰਬ (ਡੁਮੇਲੀ), ਭਾਈ ਬਖਸ਼ੀਸ਼ ਸਿੰਘ, ਭਾਈ ਹਰੀ ਸਿੰਘ, ਸੰਤ ਸੁਜਾਨ ਸਿੰਘ, ਭਾਈ ਬਹਾਦਰ ਸਿੰਘ, ਭਾਈ ਪੂਰਨ ਸਿੰਘ, ਭਾਈ ਪਿਆਰਾ ਸਿੰਘ, ਭਾਈ ਬਲਬੀਰ ਸਿੰਘ ਤੇ ਪ੍ਰੋਫ਼ੈਸਰ ਹਰਚੰਦ ਸਿੰਘ (ਲੁਧਿਆਣਾ) ਨੇ ਲੰਮਾ ਸਮਾਂ ਰਾਗ-ਬੱਧ ਸ਼ੈਲੀ ਰਾਹੀਂ ਕੀਰਤਨ ਦੀ ਸੇਵਾ ਕੀਤੀ ਹੈ। ਸੰਤ ਸਰਵਣ ਸਿੰਘ, ਪ੍ਰੋ. ਕਰਤਾਰ ਸਿੰਘ ਲੁਧਿਆਣਾ, ਭਾਈ ਅਵਤਾਰ ਸਿੰਘ, ਗੁਰਚਰਨ ਸਿੰਘ (ਦਿੱਲੀ) ਨੇ ਕੀਰਤਨ ਬਾਰੇ ਵਡਮੁੱਲੀਆਂ ਪੁਸਤਕਾਂ ਲਿਖੀਆਂ ਹਨ। ਡਾ. ਗੁਰਨਾਮ ਸਿੰਘ (ਪਟਿਆਲਾ) ਨੇ ਬਹੁਮੁੱਲੇ ਖੋਜ ਕਾਰਜ ਕੀਤੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਸਾਰ ਦੇ ਇੱਕੋ-ਇੱਕ ਗ੍ਰੰਥ ਹਨ, ਜਿਹੜੇ ਰਾਗ ਆਧਾਰਿਤ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੁੱਲ ੩੧ ਰਾਗ ਹਨ। ਗਉੜੀ ਰਾਗ ਦੇ ਅੱਠ ਪ੍ਰਕਾਰ ਹਨ। ਮਾਝ ਰਾਗ ਸਿਰਫ਼ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੈ। ਇਸ ਦੀ ਈਜਾਦ ਗੁਰੂ ਸਾਹਿਬਾਨ ਨੇ ਕੀਤੀ। ਰਾਗ ਦੀ ਮਹੱਤਤਾ ਨੂੰ ਉਜਾਗਰ ਕਰਦਿਆਂ ਗੁਰਬਾਣੀ ਦਾ ਫੁਰਮਾਨ ਹੈ:

*ਰਾਗ ਰਤਨ ਪਰੀਆ ਪਰਵਾਰ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੩੫੧)*

ਮੁਲਕ, ਖ਼ਾਸ ਕਰ ਪੰਜਾਬ ਵਿਚ ਕੀਰਤਨ ਦਰਬਾਰਾਂ ਦੀ ਪਰੰਪਰਾ ੬੦ਵਿਆਂ ਦੇ ਦਹਾਕੇ ਵਿਚ ਸ਼ੁਰੂ ਹੋਈ। ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਦੇ ਦੀਵਾਨ ਹਾਲ ਮੰਜੀ ਸਾਹਿਬ ਵਿਚ ਉੱਚ ਕੋਟੀ ਦਾ ਕੀਰਤਨ ਦਰਬਾਰ ਹੁੰਦਾ ਆ ਰਿਹਾ ਹੈ। ਜਿੱਥੇ ਸੰਗੀਤ ਦੇ ਹੋਰ ਖੇਤਰਾਂ ਵਿਚ ਤਬਦੀਲੀਆਂ ਆਈਆਂ ਹਨ, ਉੱਥੇ ਗੁਰਬਾਣੀ ਕੀਰਤਨ ਦੇ ਖੇਤਰ ਵਿਚ ਵੀ ਵੀਡੀਓ ਐਲਬਮ ਦਾ ਰੁਝਾਨ ਤੇ ਕੁਝ ਹੋਰ ਕਾਰਨਾਂ ਕਰਕੇ ਮੋੜਾ ਆਇਆ ਹੈ। ਪ੍ਰਸਿੱਧ ਤਰਜ਼ਾਂ ਅਤੇ ਇੱਕੋ ਹੀ ਤਾਲ (ਕਹਿਰਵਾ) ਉੱਤੇ ਲੱਗਭਗ ਸਾਰਾ ਕੀਰਤਨ ਹੋਣ ਲੱਗ ਪਿਆ ਹੈ। ਕੀਰਤਨ ਕਰਨ ਸਮੇਂ ਮੋਬਾਈਲ ਅੱਗੇ ਰੱਖ ਕੇ ਉਸ ਤੋਂ ਸ਼ਬਦ ਪੜ੍ਹਨ ਦੀ ਪਿਰਤ ਚੱਲ ਪਈ ਹੈ। ਕਈ ਰਾਗੀ ਜਥੇ ਹਰ ਥਾਂ ਕੁਝ ਚੋਣਵੇਂ ਸ਼ਬਦ ਹੀ ਗਾਉਂਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਸ਼ੁੱਧ ਰਾਗਾਂ, ਪੁਰਾਤਨ ਰੀਤਾਂ-ਬੰਦਿਸ਼ਾਂ, ਤਾਲਾਂ, ਛੰਤਾਂ, ਵਾਰਾਂ, ਅਲਾਹੁਣੀਆਂ ਭਾਵ ਹਰ ਸੰਗੀਤ ਵੰਨਗੀ ਦਾ ਬੇਜੋੜ ਖ਼ਜ਼ਾਨਾ ਹੈ। ਪੁਰਾਤਨ ਰਾਗੀ, ਫਰੋਦਸਤ, ਦੀਪਚੰਦੀ, ਆੜਾਚੌਤਾਲ, ਇੱਕਤਾਲ,

ਝਪਤਾਲ, ਪੜਤਾਲ, ਧਰੁਪਦ, ਧਮਾਰ ਆਦਿ ਬਿਖੜੇ ਤਾਲਾਂ ਦੀ ਵਰਤੋਂ ਨਾਲ ਸਮਾਂ ਬੰਨ੍ਹ ਦਿੰਦੇ ਸਨ। ਕੀਰਤਨ ਦੇ ਚਾਰੇ ਅੰਗਾਂ, ਸ਼ਾਨ, ਵਿਲੰਬਤ ਵਿਚ ਮੰਗਲਾਚਰਨ, ਸਮੇਂ ਦੇ ਰਾਗ ਤੇ ਪੁਰਾਤਨ ਬੰਦਿਸ਼ਾਂ ਦੇ ਗਾਇਨ ਕਰ ਕੇ ਹੀ ਕੀਰਤਨ ਨੂੰ ਸ਼ਬਦ ਚੌਕੀ ਦਾ ਨਾਂ ਦਿੱਤਾ ਗਿਆ ਹੈ। ਹੁਣ ਜਿੱਥੇ ਸੰਗਤ ਵਿਚ ਰਾਗ-ਬੱਧ ਕੀਰਤਨ ਪ੍ਰਤੀ ਉਦਾਸੀਨਤਾ ਹੈ, ਗੁਣੀਜਨ ਪੱਛੜ ਗਏ ਹਨ। ਕੀਰਤਨ ਵਿਰਸੇ ਨੂੰ ਸੰਭਾਲਣ ਹਿੱਤ ਪਿੰਡ ਢਿੱਲਵਾਂ ਦੀ ਸੰਗਤ ਨੇ ਸੰਨ ੧੯੭੬ ਤੋਂ ੧੯੯੧ ਈ. ਤੀਕ ਤੰਤੀ ਸਾਜ਼ਾਂ ਉੱਤੇ ਆਧਾਰਿਤ ੬ ਕਲਾਸੀਕਲ ਤੇ ਨੀਮ ਕਲਾਸੀਕਲ ਅਲੌਕਿਕ ਕੀਰਤਨ ਦਰਬਾਰ ਕਰਵਾ ਕੇ ਪੁਰਾਤਨ ਸ਼ੈਲੀ ਨੂੰ ਸੁਰਜੀਤ ਕਰਨ ਦਾ ਉਪਰਾਲਾ ਕੀਤਾ ਸੀ। ਉਸ ਪਿੱਛੋਂ ੧੯੯੧ ਈ. ਵਿਚ ਸੰਤ ਸੁੱਚਾ ਸਿੰਘ (ਜਵੱਦੀ ਕਲਾਂ) ਨੇ ਲੁਧਿਆਣਾ ਵਿਚ 'ਅਦੁੱਤੀ ਗੁਰਮਤਿ ਸੰਗੀਤ ਸੰਮੇਲਨਾਂ' ਦੀ ਸ਼ੁਰੂਆਤ ਕੀਤੀ, ਜਿਸ ਨੂੰ ਹੁਣ ਸੰਤ ਅਮੀਰ ਸਿੰਘ ਜਾਰੀ ਰੱਖ ਰਹੇ ਹਨ। ਨਾਮਧਾਰੀ ਪੰਥ ਨੇ ਕੀਰਤਨ ਦੇ ਇਸ ਪੁਰਾਤਨ ਵਿਰਸੇ ਨੂੰ ਸਾਂਭਿਆ ਹੋਇਆ ਹੈ। ਸ੍ਰੀ ਅਨੰਦਪੁਰ ਸਾਹਿਬ ਵਿਚ ਪ੍ਰੋ. ਕਰਤਾਰ ਸਿੰਘ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿਚ ਡਾ. ਗੁਰਨਾਮ ਸਿੰਘ ਅਤੇ ਦੌਧਰ ਟਕਸਾਲ ਦੇ ਉੱਦਮ ਵੀ ਪ੍ਰਸੰਸਾਯੋਗ ਹਨ। ਡਾ. ਗੁਰਨਾਮ ਸਿੰਘ ਨੇ ੩੧ ਰਾਗਾਂ ਨੂੰ ਸ਼ੁੱਧ ਰੂਪ ਵਿਚ ਗਾਇਨ ਕਰ ਕੇ, ਕੈਸੇਟਾਂ ਦੇ ਸੈੱਟ ਰਿਕਾਰਡ ਕਰਵਾ ਕੇ ਸੇਵਾ ਕੀਤੀ ਹੈ। ਅਜੋਕੇ ਦੌਰ ਵਿਚ ਵੀ ਭਾਈ ਨਿਰਮਲ ਸਿੰਘ ਖ਼ਾਲਸਾ (ਗੁਰਪੁਰਵਾਸੀ), ਭਾਈ ਰਣਧੀਰ ਸਿੰਘ (ਹਜ਼ੂਰੀ ਰਾਗੀ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ), ਹਜ਼ੂਰੀ ਰਾਗੀ ਭਾਈ ਸਰਬਜੀਤ ਸਿੰਘ, ਭਾਈ ਨਰਿੰਦਰ ਸਿੰਘ (ਬਨਾਰਸ), ਡਾ. ਗੁਰਨਾਮ ਸਿੰਘ, ਪ੍ਰੋ. ਕਰਤਾਰ ਸਿੰਘ, ਡਾ. ਗੁਰਿੰਦਰ ਸਿੰਘ (ਬਟਾਲਾ), ਸ਼੍ਰੋਮਣੀ ਰਾਗੀ ਭਾਈ ਜਸਵੰਤ ਸਿੰਘ, ਭਾਈ ਮਨਜੀਤ ਸਿੰਘ ਸਾਬਕਾ ਹਜ਼ੂਰੀ ਰਾਗੀ ਅਤੇ ਭਾਈ ਗੁਰਮੀਤ ਸਿੰਘ ਸ਼ਾਂਤ ਆਦਿ ਚੋਣਵੇਂ ਜਥਿਆਂ ਨੇ ਸਾਬਤ ਕਦਮੀ ਨਾਲ ਪਰੰਪਰਾ 'ਤੇ ਪਹਿਰਾ ਦਿੱਤਾ ਹੈ। ਭਾਈ ਦਿਲਬਾਗ ਸਿੰਘ, ਭਾਈ ਗੁਲਬਾਗ਼ ਸਿੰਘ ਦੇ ਜਥੇ ਵੱਲੋਂ ਸ਼ੁੱਧ ਰਾਗਾਂ ਵਿਚ ਕੀਤੇ ਕੀਰਤਨ ਨੂੰ ਸੰਗਤ ਭੁੱਲ ਨਹੀਂ ਸਕਦੀ। ਪੁਰਾਤਨ ਕੀਰਤਨ ਸ਼ੈਲੀ ਨੂੰ ਅਲੋਪ ਹੋਣ ਤੋਂ ਬਚਾਉਣਾ ਸਮੇਂ ਦੀ ਮੁੱਖ ਲੋੜ ਹੈ, ਜਿਸ ਲਈ ਸਭ ਨੂੰ ਉਪਰਾਲੇ ਕਰਨੇ ਚਾਹੀਦੇ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਤੰਤੀ ਸਾਜ਼ਾਂ ਨਾਲ ਕੀਰਤਨ ਦੀ ਪਰੰਪਰਾ ਨੂੰ ਸੁਰਜੀਤ ਰੱਖਣ ਲਈ ਨਿਰੰਤਰ ਉੱਦਮਸ਼ੀਲ ਹੈ। ਗੁਰਬਾਣੀ ਸੰਗੀਤ ਦੀ ਸਿਖਲਾਈ ਵਿਚ ਕਾਰਜਰਤ ਸੰਸਥਾਵਾਂ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੋਢੇ ਨਾਲ ਮੋਢਾ ਜੋੜ ਕੇ ਤੰਤੀ ਸਾਜ਼ਾਂ ਨਾਲ ਕੀਰਤਨ ਦੀ ਪਰੰਪਰਾ ਨੂੰ ਪ੍ਰਫੁੱਲਿਤ ਕਰਨ ਵਿਚ ਯੋਗਦਾਨ ਪਾਉਣਾ ਚਾਹੀਦਾ ਹੈ। ■

# ਗੁਰਮੁਖੀ ਸਕੂਲ
# (ਪੁਸਤਕ History of Indegenious Education in Punjab ਦੇ ਹਵਾਲੇ ਨਾਲ)

*-ਡਾ. ਹਰਪ੍ਰੀਤ ਕੌਰ**

ਗੁਰਮੁਖੀ ਸਕੂਲਾਂ ਦਾ ਸਿੱਖ ਵਿੱਦਿਆ ਦੇ ਪ੍ਰਚਾਰ ਤੇ ਪ੍ਰਸਾਰ ਵਿਚ ਅਹਿਮ ਯੋਗਦਾਨ ਰਿਹਾ ਹੈ। ਇਨ੍ਹਾਂ ਸਕੂਲਾਂ ਨੇ ਬੱਚਿਆਂ ਨੂੰ ਗੁਰਬਾਣੀ, ਸਿੱਖ ਸਾਹਿਤ ਅਤੇ ਸਿੱਖ ਜੀਵਨ-ਜਾਚ ਸਿਖਾਉਣ ਦੇ ਪੱਖ ਤੋਂ ਅਹਿਮ ਭੂਮਿਕਾ ਨਿਭਾਈ ਹੈ। ਗੁਰੂ-ਕਾਲ ਤੋਂ ਲੈ ਕੇ ੧੮੪੯ ਈ. ਤਕ ਇਨ੍ਹਾਂ ਸਕੂਲਾਂ ਨੇ ਪੰਜਾਬ ਦੀ ਪਰੰਪਰਾ ਤੇ ਵਿਰਾਸਤ ਨੂੰ ਪੀੜ੍ਹੀ-ਦਰ-ਪੀੜ੍ਹੀ ਅੱਗੇ ਤੋਰੀ ਰੱਖਿਆ। ਪੰਜਾਬ ਉੱਪਰ ਅੰਗਰੇਜ਼ੀ ਰਾਜ ਨੇ ਗੁਰਮੁਖੀ ਸਕੂਲਾਂ ਦੀ ਪਰੰਪਰਿਕ ਵਿੱਦਿਆ ਪ੍ਰਣਾਲੀ ਨੂੰ ਤੋੜਿਆ ਤੇ ਇਸ ਦੀ ਥਾਂ ਪੱਛਮੀ ਤਰਜ਼ ਦੇ ਅੰਗਰੇਜ਼ੀ ਸਕੂਲ ਸਥਾਪਿਤ ਕੀਤੇ। ਪੰਜਾਬ ਦੀ ਧਰਤੀ ਉੱਪਰ ਪਰੰਪਰਾ ਦੀ ਵਿੱਦਿਆ ਨੂੰ ਖ਼ਤਮ ਕਰਨ ਦੇ ਜਤਨ ਵਿਰੁੱਧ ਅਵਾਜ਼ ਉੱਠਦੀ ਰਹੀ ਅਤੇ ਸਿੱਖ ਪਰੰਪਰਿਕ ਵਿੱਦਿਆ ਦੀ ਅਹਿਮੀਅਤ ਨੂੰ ਡਾ. ਲਾਈਟਨਰ ਜਿਹੇ ਅੰਗਰੇਜ਼ ਵਿਦਵਾਨਾਂ ਨੇ ਕਲਮਬੱਧ ਕਰਨ ਦਾ ਜਤਨ ਕੀਤਾ। ਇਸੇ ਜਤਨ ਵਿੱਚੋਂ ਹੀ ਡਾ. ਗੋਟਲਿਬ ਵਿਲਹਿਮ ਲਾਈਟਨਰ ਨੇ **History of Indigenous Education in the Punjab Since Annexation and in 1882** ਪੁਸਤਕ ਲਿਖੀ।

ਉਹ ਇਕ ਬ੍ਰਿਟਿਸ਼ ਪੂਰਬਵਾਦੀ ਅਤੇ ਭਾਸ਼ਾ ਵਿਗਿਆਨੀ ਸੀ। ਉਸ ਨੇ ਸਿੱਖਿਆ ਅਤੇ ਭਾਸ਼ਾ ਦੇ ਖੇਤਰ ਵਿਚ ਆਪਣਾ ਵਡਮੁੱਲਾ ਯੋਗਦਾਨ ਪਾਇਆ। ਇੱਕ ਭਾਸ਼ਾ ਵਿਗਿਆਨੀ ਵਜੋਂ ਉਹ ਲੱਗਭਗ ੨੫ ਭਾਸ਼ਾਵਾਂ ਲਿਖਣ, ਪੜ੍ਹਨ ਅਤੇ ਬੋਲਣ ਦੇ ਨਾਲ-ਨਾਲ ਹੋਰ ਵੀ ਬਹੁਤ ਸਾਰੀਆਂ ਭਾਸ਼ਾਵਾਂ ਦਾ ਗਿਆਨ ਰੱਖਦਾ ਸੀ। ਪੰਜਾਬ ਉੱਪਰ ਅੰਗਰੇਜ਼ਾਂ ਦੇ ਕਬਜ਼ੇ ਉਪਰੰਤ ਉਨ੍ਹਾਂ ਨੇ ਇੱਥੇ ਪੱਛਮੀ ਸਿੱਖਿਆ ਦੇ ਪ੍ਰਸਾਰ ਹਿੱਤ ਦੇਸੀ ਵਿੱਦਿਆ ਦੀ ਥਾਂ ’ਤੇ ਅੰਗਰੇਜ਼ੀ ਵਿੱਦਿਆ ਨੂੰ ਸਿੱਖਿਆ ਦਾ ਮਾਧਿਅਮ ਬਣਾਇਆ ਜਿਸ ਕਾਰਨ ਹੌਲੀ-ਹੌਲੀ ਦੇਸੀ ਸਿੱਖਿਆ ਦਾ ਨਿਘਾਰ ਹੋਣ ਲੱਗਾ। ਸਿੱਖ ਵਿੱਦਿਆ ਦੇ ਕੇਂਦਰ ਗੁਰਮੁਖੀ ਸਕੂਲਾਂ ਦੀ ਗਿਣਤੀ ਵੀ ਘਟਣ ਲੱਗੀ। ੧੮੬੪ ਈ. ਵਿਚ ਲਾਹੌਰ ਪੁੱਜੇ ਲਾਈਟਨਰ ਨੇ ਪੂਰਬੀ ਭਾਸ਼ਾਵਾਂ ਸਮੇਤ ਗੁਰਮੁਖੀ ਸਕੂਲਾਂ ਅਤੇ ਪੰਜਾਬੀ ਭਾਸ਼ਾ ਵੱਲ ਵਿਸ਼ੇਸ਼ ਧਿਆਨ ਦਿੱਤਾ। ਹਥਲੇ ਲੇਖ ਦਾ ਮਨੋਰਥ ਲਾਈਟਨਰ ਦੇ ਜੀਵਨ ਅਤੇ ਉਸ ਦੀ ਕਿਤਾਬ **History of Indigenous Education in the Punjab Since Annexation and in 1882** ਵਿਚ ਦਰਸਾਈ ਗੁਰਮੁਖੀ ਲਿਪੀ ਅਤੇ ਗੁਰਮੁਖੀ

---

**ਰੀਸਰਚ ਸਕਾਲਰ, ਸਿੱਖ ਇਤਿਹਾਸ ਰੀਸਰਚ ਬੋਰਡ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ. +੯੧੯੬੪੬੭-੮੫੯੯੮*

ਸਕੂਲਾਂ ਦੀ ਮਹੱਤਤਾ ਨੂੰ ਬਿਆਨ ਕਰਨਾ ਹੈ।

**ਲਾਈਟਨਰ ਦਾ ਜੀਵਨ**

ਲਾਈਟਨਰ ਦਾ ਜਨਮ ੧੪ ਅਕਤੂਬਰ, ੧੮੪੦ ਈ. ਨੂੰ ਹੰਗਰੀ ਦੀ ਰਾਜਧਾਨੀ ਬੁਦਾਪੈਸਟ (Budapest) ਵਿਚ ਹੋਇਆ। ਉਸ ਦੇ ਪਿਤਾ ਦਾ ਨਾਂ ਲਿਉਪੋਲਡ ਸਫੀਰ (Leopold Saphir) ਅਤੇ ਮਾਤਾ ਦਾ ਨਾਂ ਮੈਰੀ ਹੈਨਰੀਟ ਹਰਜ਼ਬਰਗ (Marie Henriette Harzberg) ਸੀ। ਉਸ ਦੇ ਪਿਤਾ ਦੇ ਦੇਹਾਂਤ ਤੋਂ ਬਾਅਦ ਉਸ ਦੀ ਮਾਤਾ ਦਾ ਦੂਜਾ ਵਿਆਹ ਜੋਹਨ ਮੋਰੀਟਜ਼ ਲਾਈਟਨਰ ਨਾਲ ਹੋਇਆ।[੧] ੧੮੪੮ ਈ. ਦੇ ਵਿਦਰੋਹ ਕਾਰਨ ਉਸ ਦੇ ਮਾਤਾ ਪਿਤਾ ਨੂੰ ਆਪਣਾ ਦੇਸ਼ ਜਬਰੀ ਛੱਡਣਾ ਪਿਆ।[੨] ਬਚਪਨ ਤੋਂ ਹੀ ਲਾਈਟਨਰ ਦੀ ਰੁਚੀ ਭਾਸ਼ਾਵਾਂ ਦਾ ਗਿਆਨ ਇਕੱਤਰ ਕਰਨ ਵਿਚ ਸੀ। ਅੱਠ ਸਾਲ ਦੀ ਉਮਰ ਵਿਚ ਲਾਈਟਨਰ ਕਾਂਸਟੈਂਟੀਨੋਪਲ (Constantinople) ਵਿਚ ਅਰਬੀ ਅਤੇ ਤੁਰਕੀ ਭਾਸ਼ਾ ਸਿੱਖਣ ਲਈ ਗਿਆ। ਦਸ ਸਾਲ ਦੀ ਉਮਰ ਵਿਚ ਉਹ ਤੁਰਕੀ, ਅਰਬੀ ਅਤੇ ਹੋਰ ਯੂਰਪੀ ਭਾਸ਼ਾਵਾਂ ਜਾਨਣ ਲੱਗ ਪਿਆ।[੩] ਉਸ ਨੇ ਮਾਲਟਾ ਪ੍ਰੋਟੈਸਟੈਂਟ ਕਾਲਜ ਵਿਚ ਆਪਣੀ ਪੜ੍ਹਾਈ ਕੀਤੀ।[੪]

ਪੰਦਰ੍ਹਾਂ ਸਾਲ ਦੀ ਉਮਰ ਵਿਚ ਉਸ ਨੂੰ ਐੱਚ. ਐੱਮ. (H.M.'s) ਦੇ ਕਮਿਸ਼ਨ ਨਾਲ ੧੮੫੪ ਵਿਚ ਸ਼ੁਰੂ ਹੋਏ ਕਰੀਮਿਆ ਦੇ ਯੁੱਧ ਵਿਚ ਕਰਨਲ ਦੇ ਰੈਂਕ ਨਾਲ ਮੁੱਖ ਦੁਭਾਸ਼ੀਆ ਨਿਯੁਕਤ ਕੀਤਾ ਗਿਆ। ਜਦੋਂ ਕਰੀਮਿਆ ਵਿਚ ਲੜਾਈ ਖਤਮ ਹੋਈ ਤਾਂ ਲਾਈਟਨਰ ਨੇ ਪ੍ਰੀਸਟ ਬਣਨ ਦੀ ਇੱਛਾ ਪ੍ਰਗਟਾਈ। ਉਸ ਨੇ ਕਾਂਸਟੈਂਟੀਨੋਪਲ (Constantinople) ਵਿਖੇ ਮੁਹੰਮਦਨ ਥਿਓਲੋਜੀਕਲ (Muhammadan Theological) ਸਕੂਲ ਵਿਚ ਪ੍ਰਵੇਸ਼ ਕੀਤਾ ਅਤੇ ੧੮੫੮ ਈ. ਵਿਚ ਕਿੰਗਜ਼ ਕਾਲਜ (King's College) ਲੰਡਨ ਤੋਂ ਸਿੱਖਿਆ ਪ੍ਰਾਪਤ ਕੀਤੀ। ਯੁੱਧ ਦੇ ਖਤਮ ਹੋਣ ਸਮੇਂ ੧੮੬੧ ਈ. ਵਿਚ ਇਸੇ ਹੀ ਕਾਲਜ ਵਿਚ ਉਸ ਨੂੰ ਤੁਰਕੀ, ਅਰਬੀ, ਗ੍ਰੀਕ ਅਤੇ ਮੁਸਲਮਾਨੀ ਕਾਨੂੰਨ (Muhammadan Law) ਦਾ ਪ੍ਰੋਫੈਸਰ ਨਿਯੁਕਤ ਕੀਤਾ ਗਿਆ।[੫] ਉਸ ਦਾ ਵਿਆਹ ਉਲੰਪੀਆ ਕੈਰੋਲਿਨ ਸਚਵਾਬ (Olympia Caroline Schwaab) ਨਾਲ ਹੋਇਆ। ਉਸ ਦੇ ਲੜਕੇ ਦਾ ਨਾਂ ਹੈਨਰੀ ਮੋਰੀਟਜ਼ ਲਾਈਟਨਰ ਸੀ।

ਕਰੀਮਿਆ ਦੇ ਯੁੱਧ ਅਤੇ ਭਾਰਤ ਵਿਚ ੧੮੫੭ ਈ. ਦੇ ਵਿਦਰੋਹ ਨੇ ਲੰਡਨ ਵਿਚ ਸਾਮਰਾਜੀ ਨੀਤੀ ਬਣਾਉਣ ਵਾਲਿਆਂ ਨੂੰ ਪੂਰਬੀਆਂ ਦੇ ਭਾਸ਼ਾ ਵਿਗਿਆਨ ਅਤੇ ਸੱਭਿਆਚਾਰ ਬਾਰੇ ਹੋਰ ਜਾਣਨ ਲਈ ਪ੍ਰੇਰਿਤ ਕੀਤਾ। ਮੈਕਸਮੂਲਰ ਨੇ ਲੰਡਨ ਵਿਚ ਭਾਰਤੀ ਭਾਸ਼ਾਵਾਂ ਦੇ ਅਧਿਐਨ ਲਈ ਇਕ ਓਰੀਐਂਟਲ ਕਾਲਜ ਸਥਾਪਿਤ ਕਰਨ ਦਾ ਸੁਝਾਅ ਦਿੱਤਾ। ਜਿਸ ਤੋਂ ਬਾਅਦ ਕਿੰਗਜ਼ ਕਾਲਜ ਲੰਡਨ ਵਿਚ ਹੀ ਓਰੀਐਂਟਲ ਸੈਕਸ਼ਨ ਖੋਲਿਆ ਗਿਆ ਅਤੇ ਲਾਈਟਨਰ ਨੂੰ ਇਸ ਸੈਕਸ਼ਨ ਦੇ ਡੀਨ ਨਿਯੁਕਤ ਕੀਤਾ ਗਿਆ।[੬]

ਬ੍ਰਿਟਿਸ਼ ਦੁਆਰਾ ਭਾਰਤੀਆਂ ਦੇ ਆਧੁਨਿਕੀਕਰਣ ਦੀ ਜਾਗਰੂਕਤਾ ਕਾਰਨ

ਲਾਈਟਨਰ ੧੮੬੪ ਈ. ਨੂੰ ਲਾਹੌਰ ਪੁੱਜਾ।[੭] ਜਨਵਰੀ ੧੮੬੪ ਈ. ਵਿਚ ਸਥਾਪਿਤ ਹੋਏ ਗੌਰਮਿੰਟ ਕਾਲਜ ਲਾਹੌਰ ਵਿਚ ਉਸ ਨੇ ੧੫ ਨਵੰਬਰ, ੧੮੬੪ ਈ. ਵਿਚ ਪ੍ਰਿੰਸੀਪਲ ਵਜੋਂ ਆਪਣੀਆਂ ਸੇਵਾਵਾਂ ਦੇਣੀਆਂ ਸ਼ੁਰੂ ਕੀਤੀਆਂ।

ਆਪਣੇ ਪਹਿਲੇ ਕਦਮ ਵਿਚ ਉਸ ਨੇ ਦੇਸੀ ਸਾਹਿਤ ਦੇ ਵਿਕਾਸ ਅਤੇ ਗਿਆਨ ਦੇ ਪ੍ਰਸਾਰ ਲਈ ਅੰਜੁਮਾਨ-ਏ-ਪੰਜਾਬ ਦੀ ਜਨਵਰੀ ੧੮੬੫ ਈ. ਵਿਚ ਸਥਾਪਨਾ ਕੀਤੀ। ਦੂਜੇ ਕਦਮ ਵਿਚ ਲਾਈਟਨਰ ਨੇ ਭਾਰਤ ਵਿਚ ਮੁਫ਼ਤ ਜਨਤਕ ਲਾਇਬ੍ਰੇਰੀ ਖੋਲੀ ਜਿਸ ਵਿਚ ਸੰਸਕ੍ਰਿਤ, ਅਰਬੀ ਅਤੇ ਫ਼ਾਰਸੀ ਦੀਆਂ ਕਿਤਾਬਾਂ ਰਖਵਾਈਆਂ ਅਤੇ ਰੀਡਿੰਗ ਰੂਮ (Reading Room) ਸਥਾਪਿਤ ਕੀਤਾ ਜਿਸ ਵਿਚ ਲੋਕ ਆਪਣੇ ਸਮਾਜਿਕ ਅਤੇ ਰਾਜਨੀਤਿਕ ਮੁੱਦਿਆਂ ਉੱਪਰ ਵਿਚਾਰ ਵੀ ਕਰ ਸਕਦੇ ਸਨ। ਤੀਜੇ ਕਦਮ ਵਿਚ ਪੰਜਾਬ ਵਿਚ ਓਰੀਐਂਟਲ ਯੂਨੀਵਰਸਿਟੀ ਖੋਲਣ ਲਈ ਲਹਿਰ ਸ਼ੁਰੂ ਕੀਤੀ। ਉਸ ਨੇ ਆਪਣੇ ਕਾਲਜ ਵਿਚ ਵਿਦਿਆਰਥੀਆਂ ਲਈ 'ਲਿਟਰੇਰੀ ਅਤੇ ਡਿਬੇਟਿੰਗ ਸੁਸਾਇਟੀ' (literary and debating society) ਸਥਾਪਿਤ ਕੀਤੀ।[੮] ਉਸ ਨੇ ੧੮੬੫-੬੬ ਅਤੇ ੧੮੬੭-੬੮ ਵਿਚ ਗੌਰਮਿੰਟ ਕਾਲਜ ਲਾਹੌਰ ਦੀਆਂ ਰਿਪੋਰਟਾਂ ਵਿਚ ਕਲਕੱਤੇ ਦੀ ਸਿੱਖਿਆ ਪ੍ਰਣਾਲੀ ਨਾਲ ਅਸਹਿਮਤੀ ਪ੍ਰਗਟਾਈ। ਲਾਈਟਨਰ ਦੀਆਂ ਰਿਪੋਰਟਾਂ ਅਤੇ ਅੰਜੁਮਾਨ ਦੀਆ ਗਤੀਵਿਧੀਆਂ ਸਿੱਖਿਆ ਵਿਭਾਗ ਦੇ ਅਨੁਕੂਲ ਨਹੀਂ ਸਨ। ਲੈਫਟੀਨੈਂਟ ਗਵਰਨਰ ਲਾਹੌਰ ਕਾਲਜ ਦੀ ਕਾਰਗੁਜ਼ਾਰੀ ਤੋਂ ਨਾ-ਖੁਸ਼ ਸੀ ਅਤੇ ਉਸ ਨੇ ਲਾਈਟਨਰ ਨੂੰ ਸਿੱਖਿਆ ਸੰਬੰਧੀ ਆਪਣੇ ਨਿੰਜੀ ਵਿਚਾਰ ਨਾ ਰੱਖਣ ਦੀ ਸਲਾਹ ਦਿੱਤੀ। ਸਰਕਾਰ ਨੇ ਲਾਈਟਨਰ ਦੀਆਂ ਕਾਰਵਾਈਆਂ ਨੂੰ ਗੰਭੀਰਤਾ ਨਾਲ ਲਿਆ।[੯]

੧੮੬੬-੬੭ ਈ. ਦੇ ਸੈਸ਼ਨ ਦੌਰਾਨ ਲਾਈਟਨਰ ਨੂੰ ਪੰਜਾਬ ਸਰਕਾਰ ਦੁਆਰਾ ਏਸ਼ੀਆਟਿਕ ਸੁਸਾਇਟੀ ਬੰਗਾਲ, ਕਲਕੱਤਾ ਦੇ ਭਾਸ਼ਾ ਵਿਗਿਆਨਿਕ ਮਿਸ਼ਨ ਉੱਪਰ ਕਸ਼ਮੀਰ ਭੇਜਿਆ ਗਿਆ। ਇਥੇ ਉਸ ਨੇ ਗਿਲਗਿਤ ਇਲਾਕੇ ਦੀਆਂ ਉਪ ਭਾਸ਼ਾਵਾਂ ਦਾ ਅਧਿਐਨ ਕੀਤਾ ਅਤੇ ਸ਼ੇਖ ਸਿਬਲੀ ਦੀ ਜੀਵਨੀ ਦਾ ਅਨੁਵਾਦ ਵੀ ਕੀਤਾ। ਗਿਲਗਿਤ ਦਾ ਜੀਵਨ ਅਤੇ ਭਾਸ਼ਾਵਾਂ ਸੰਬੰਧੀ ਕਿਤਾਬ ੧੮੬੯ ਈ. ਵਿਚ **Results of a Tour in Dardistan, Kashmir, Little Tibet, Ladak etc.** ਇਸ ਪੁਸਤਕ ਦਾ ਪ੍ਰਮੁੱਖ ਨਾਂ **Dardistan** ਹੈ।[੧੦]

ਪੰਜਾਬ ਸਰਕਾਰ ਨੇ ਸਿੱਖਿਆ ਵਿਭਾਗ ਨੂੰ ਦੇਸੀ ਭਾਸ਼ਾਵਾਂ ਨੂੰ ਪ੍ਰਫੁਲਿਤ ਕਰਨ, ਨਵਾਂ ਸਾਹਿਤ ਪੈਦਾ ਕਰਨ ਆਦਿ ਲਈ ਸੁਝਾਅ ਪੇਸ਼ ਕਰਨ ਲਈ ਕਿਹਾ। ਲਾਈਟਨਰ ਨੇ ਸਫੈਦਪੋਸ਼ਾਂ ਨੂੰ ਇਕੱਠਾ ਕਰ ਕੇ ਓਰੀਐਂਟਲ ਯੂਨੀਵਰਸਿਟੀ ਦਾ ਪ੍ਰਸਤਾਵ ਰਖਵਾਇਆ ਪਰ ਲੈਂਫਟੀਨੈਂਟ ਗਵਰਨਰ ਨੇ ਯੂਨੀਵਰਸਿਟੀ ਦੀ ਸਥਾਪਨਾ ਦੀ ਥਾਂ 'ਤੇ ਕੇਵਲ ਪੰਜਾਬ ਯੂਨੀਵਰਸਿਟੀ ਕਾਲਜ ਦੀ ਹੀ ਪ੍ਰਵਾਨਗੀ ਦਿੱਤੀ। ਇਸ ਕਾਲਜ ਨਾਲ ਓਰੀਐਂਟਲ ਸਕੂਲ ਖੋਲਿਆ ਗਿਆ ਜਿਸ ਵਿਚ ਦੇਸੀ ਭਾਸ਼ਾਵਾਂ ਨੂੰ ਆਧੁਨਿਕ ਵਿਧੀ

ਨਾਲ ਪੜ੍ਹਾਇਆ ਜਾਣ ਲੱਗਾ। ਦੋ ਸਾਲ ਪਿੱਛੋਂ ਸਕੂਲ ਨੂੰ ਓਰੀਐਂਟਲ ਕਾਲਜ ਬਣਾ ਦਿੱਤਾ ਗਿਆ।[੧੧]

ਲਾਈਟਨਰ ਨੇ ਸਿੱਖਿਆ ਅਤੇ ਮੁਸਲਿਮ ਸੱਭਿਆਚਾਰ ਸੰਬੰਧੀ ਕਿਤਾਬਾਂ ਲਿਖੀਆਂ:-

- **An Essay on the theory and Practice of Education with Special Reference to Education in India**
- **Races of Turkey with special reference to Muhammadan Education.**
- **Sinin-ul-Islam**
- **The language and people of hanza**

੧੮੭੩ ਈ. ਵਿਚ ਲਾਈਟਨਰ ਨੇ ਵਿਆਨਾ ਯੂਨੀਵਰਸਲ ਪ੍ਰਦਰਸ਼ਨੀ ਵਿਚ ਪੰਜਾਬ ਦੀ ਪ੍ਰਤੀਨਿਧਤਾ ਕੀਤੀ। ਸਰਕਾਰ ਦੀਆਂ ਨੀਤੀਆਂ ਵਿਰੁੱਧ ਬੋਲਣ ਕਰਕੇ ਲਾਈਟਨਰ ਨੂੰ ਇਸ ਦਾ ਖਮਿਆਜ਼ਾ ਭੁਗਤਣਾ ਪਿਆ। ਉਸ ਦੁਆਰਾ ਸਥਾਪਿਤ ਮੈਗਜ਼ੀਨ **Indian Public Opinion** ਦੀ ਸੰਪਾਦਕੀ ਤੋਂ ਜ਼ਬਰਦਸਤੀ ਅਸਤੀਫਾ ਦਿਵਾਇਆ ਗਿਆ ਅਤੇ **Lahore Chronicle** ਦੀ ਸੰਪਾਦਕੀ ਕਰਨ ਤੋਂ ਰੋਕਿਆ ਗਿਆ। ਉਸਦੀ ਬਣਦੀ ਤਰੱਕੀ ਵੀ ਨਹੀਂ ਦਿੱਤੀ ਗਈ।

੧੮੭੯ ਈ. ਦੀ ਇਕ ਰਿਪੋਰਟ ਅਨੁਸਾਰ ਓਰੀਐਂਟਲ ਕਾਲਜ ਡਾ. ਲਾਈਟਨਰ ਦੀ ਅਗਵਾਈ ਹੇਠ ਬਹੁਤ ਵਧੀਆ ਚੱਲ ਰਿਹਾ ਸੀ। ਉਸ ਨੂੰ ਗੌਰਮਿੰਟ ਕਾਲਜ ਦੇ ਪ੍ਰਿੰਸੀਪਲ, ਅਰਬੀ ਅਤੇ ਮੁਸਲਮਾਨੀ ਕਾਨੂੰਨ ਦੇ ਪ੍ਰੋਫ਼ੈਸਰ ਅਤੇ ਪੰਜਾਬ ਯੂਨੀਵਰਸਿਟੀ ਕਾਲਜ ਦੇ ਰਜਿਸਟਰਾਰ ਦੇ ਨਾਲ-ਨਾਲ ਓਰੀਐਂਟਲ ਕਾਲਜ ਦੇ ਆਨਰੇਰੀ ਸੁਪਰਿੰਟੈਂਡੰਟ ਲਗਾਇਆ ਗਿਆ।[੧੨] ਲਾਈਟਨਰ ਦੁਆਰਾ ਇਸ ਕਾਲਜ ਵਿਚ ਕੀਤੀਆਂ ਗਈਆਂ ਤਬਦੀਲੀਆਂ ਕਾਰਨ ੧੮੭੭ ਈ. ਵਿਚ ਗੁਰਮੁਖੀ ਦੀ ਪੜਾਈ ਸਮੇਤ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਸਿੱਖਿਆਵਾਂ ਵੀ ਪੜ੍ਹਾਈਆਂ ਜਾਣ ਲੱਗੀਆਂ। ਪੰਜਾਬੀ ਕਲਾਸ ਨੂੰ 'ਭਾਈ ਕਲਾਸ' ਕਿਹਾ ਜਾਣ ਲੱਗਾ। ਸਿੱਖਿਆ ਵਿਭਾਗ ਦੇ ਕੁਝ ਅਧਿਕਾਰੀਆਂ ਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲ ਜਾਣ-ਪਛਾਣ ਨੂੰ ਸਰਕਾਰੀ ਨੀਤੀ ਦੇ ਪ੍ਰਤੀਕੂਲ ਦੇਖਿਆ ਗਿਆ। ਪਰ ਲੈਪਲ.ਗ੍ਰਿਫਨ ਨੇ ਨੋਟਿਸ ਕੀਤਾ ਕਿ ਪੰਜਾਬੀ ਭਾਸ਼ਾ ਨਾਲ ਜਾਣ-ਪਛਾਣ ਕਰਕੇ ਸਿੱਖਾਂ ਨਾਲ ਕਾਲਜ ਨੂੰ ਪ੍ਰਸਿੱਧੀ ਮਿਲੀ ਹੈ।[੧੩]

ਪੰਜਾਬ ਵਿਚ ਵੱਖ-ਵੱਖ ਪਾਰਟੀਆਂ ਦੇ ਆਪਸੀ ਮਤਭੇਦਾਂ ਨੂੰ ਮਿਟਾਉਣ ਲਈ ਲਾਈਟਨਰ ਨੂੰ ਕੁਝ ਸਮੇਂ ਲਈ ਜੁਲਾਈ ੧੮੭੯ ਵਿਚ ਡੀ.ਪੀ.ਆਈ. ਵੀ ਲਗਾਇਆ ਗਿਆ। ਉਸ ਨੇ ਇਹ ਅਹੁਦਾ ਸਤੰਬਰ ੧੮੭੯ ਈ. ਤਕ ਸੰਭਾਲਿਆ।

ਅਪ੍ਰੈਲ ੧੮੭੯ ਈ. ਵਿਚ ਲਾਰਡ ਲਿਟਨ ਨੇ ਲਾਹੌਰ ਦੇ ਲੋਕਾਂ ਨੂੰ ਸੂਚਿਤ

ਕੀਤਾ ਕਿ ਜਲਦੀ ਪੰਜਾਬ ਯੂਨੀਵਰਸਿਟੀ ਬਿੱਲ ਸੰਬੰਧੀ ਜਾਣ-ਪਛਾਣ ਕਰਾਈ ਜਾਵੇਗੀ ਅਤੇ ਇਹ ਨਵੀਂ ਯੂਨੀਵਰਸਿਟੀ ਬਾਕੀ ਭਾਰਤੀ ਯੂਨੀਵਰਸਿਟੀਆਂ ਤੋਂ ਵੱਖਰੀ ਹੋਵੇਗੀ। ਇਸ ਵਿਚ ਭਾਰਤੀ ਭਾਸ਼ਾਵਾਂ ਅਤੇ ਧਰਮਾਂ ਸੰਬੰਧੀ ਵਿਭਾਗ ਹੋਣਗੇ। ਲਾਈਟਨਰ ਨੇ ਮੰਗ ਕੀਤੀ ਕਿ ਯੂਨੀਵਰਸਿਟੀ ਕੋਲ ਥਿਓਲੋਜੀ ਦੀ ਫੈਕਲਟੀ ਹੋਣ ਦੇ ਨਾਲ-ਨਾਲ ਪੰਜਾਬੀ ਭਾਸ਼ਾ ਦਾ ਵਿਕਾਸ ਵੀ ਹੋਣਾ ਚਾਹੀਦਾ ਹੈ। ਲਾਹੌਰ ਸਿੰਘ ਸਭਾ ਨੇ ਬ੍ਰਹਮੋ ਸਮਾਜ ਅਤੇ ਆਰੀਆ ਸਮਾਜ ਵਾਲਿਆਂ ਵਿਰੁੱਧ ਲਾਈਟਨਰ ਦੇ ਸੰਘਰਸ਼ ਵਿਚ ਉਸ ਦਾ ਸਾਥ ਦਿੱਤਾ।[੧੪]

ਪੰਜਾਬ ਦੀ ਸਿੱਖਿਆ ਨੀਤੀ ਦਾ ਵਿਰੋਧ ੧੮੮੦-੮੧ ਵਿਚ ਲਾਈਟਨਰ ਦੇ ਵਿਰੋਧ ਵਿਚ ਬਦਲ ਗਿਆ। ਲਾਹੌਰ, ਸ੍ਰੀ ਅੰਮ੍ਰਿਤਸਰ, ਗੁਜਰਾਂਵਾਲਾ ਅਤੇ ਰਾਵਲਪਿੰਡੀ ਵਿਚ ਉਸ ਦੇ ਵਿਰੋਧ ਵਿਚ ਮੀਟਿੰਗਾਂ ਹੋਣ ਲੱਗੀਆਂ ਅਤੇ ਅੰਗਰੇਜ਼ੀ ਵਿੱਦਿਆ ਦੀ ਮੰਗ ਜ਼ਿਆਦਾ ਹੋਣ ਲੱਗੀ। ਲਾਈਟਨਰ ਦਾ ਆਪਣਾ ਕਾਲਜ ਬ੍ਰਹਮੋ ਆਰੀਆ ਸਮਾਜੀ ਗਤੀਵਿਧੀਆਂ ਦਾ ਕੇਂਦਰ ਬਣ ਗਿਆ। ਪੰਜਾਬ ਬ੍ਰਹਮੋ ਅਤੇ ਆਰੀਆ ਸਮਾਜ ਨੇ ਬੰਗਾਲ ਤੋਂ ਮਦਦ ਮੰਗੀ।[੧੫]

ਪ੍ਰਾਇਮਰੀ ਸਿੱਖਿਆ ਉੱਪਰ ਹੰਟਰ ਕਮਿਸ਼ਨ ਨੇ ਉਸ ਨੂੰ ਇਕ ਮੌਕਾ ਦਿੱਤਾ। ਲਾਈਟਨਰ ਨੇ ਪੰਜ ਦਰਿਆਵਾਂ ਦੀ ਧਰਤੀ 'ਤੇ ਦੇਸੀ ਵਿੱਦਿਆ ਦੇ ਵਿਨਾਸ਼ ਸੰਬੰਧੀ ਬੇਅੰਤ ਸਬੂਤ ਇਕੱਠੇ ਕੀਤੇ। ਇਸ ਕਾਰਜ ਵਿਚ ਓਰੀਐਂਟਲ ਕਾਲਜ, ਅੰਜੁਮਾਨ-ਏ-ਪੰਜਾਬ ਅਤੇ ਪੁਲਿਸ ਵਿਭਾਗ ਨੇ ਉਸ ਦੀ ਮਦਦ ਕੀਤੀ। ਪੁਲਿਸ ਵਿਭਾਗ ਨੇ ਉਸ ਨੂੰ ਵਿੱਦਿਅਕ ਸੰਸਥਾਵਾਂ, ਸੰਸਕ੍ਰਿਤ, ਅਰਬੀ, ਫ਼ਾਰਸੀ ਤੇ ਗੁਰਮੁਖੀ ਦੇ ਅਧਿਆਪਕ ਅਤੇ ਵਿਦਵਾਨਾਂ ਦਾ ਥਾਣਾ ਕ੍ਰਮ ਅਨੁਸਾਰ ਰਿਕਾਰਡ ਦਿੱਤਾ। ਲਾਈਟਨਰ ਨੇ ਇਸ ਸਮੱਗਰੀ ਨੂੰ ਸਿੱਖਿਆ ਵਿਭਾਗ ਸੰਬੰਧੀ ਆਪਣੇ ਤਜ਼ਰਬਿਆਂ ਦੀ ਰੋਸ਼ਨੀ ਵਿਚ ਤਿਆਰ ਕੀਤਾ। ਉਸ ਨੇ ਇਸ ਸਮੱਗਰੀ ਨੂੰ ਕਮਿਸ਼ਨ ਸਾਹਮਣੇ ਪੇਸ਼ ਕੀਤਾ ਜੋ ਕਿ **History of Indigenous Education in the Punjab Since Annexation and in 1882** ਦੇ ਨਾਂ ਹੇਠ ਪ੍ਰਕਾਸ਼ਿਤ ਹੋਇਆ।

ਸਰਕਾਰ ਦੇ ਰਵੱਈਏ ਵਿਚ ਤਬਦੀਲੀ ਨਾ ਦੇਖਦਿਆਂ ਲਾਈਟਨਰ ੧੮੮੩ ਈ. ਵਿਚ ਇੰਗਲੈਂਡ ਚਲਾ ਗਿਆ ਪਰ ਉੱਥੇ ਵੀ ਉਸ ਨੂੰ ਕੋਈ ਖਾਸ ਸਫਲਤਾ ਪ੍ਰਾਪਤ ਨਹੀਂ ਹੋਈ। ਲਾਹੌਰ ਪਰਤ ਕੇ ਲਾਈਟਨਰ ਨੇ ਪੰਜਾਬ ਯੂਨੀਵਰਸਿਟੀ ਦੀ ਫੈਕਲਟੀ ਤੋਂ ਭਾਸ਼ਾ ਵਿਗਿਆਨ ਅਤੇ ਪੰਜਾਬੀ ਨੂੰ ਦੂਰ ਰੱਖਣ ਦੀ ਨੀਤੀ ਦਾ ਵਿਰੋਧ ਕੀਤਾ। ਜੂਨ ੧੮੮੫ ਵਿਚ ਅੰਜੁਮਾਨ-ਏ-ਪੰਜਾਬ ਨੇ ਪੰਜਾਬ ਯੂਨੀਵਰਸਿਟੀ ਸੈਨੇਟ ਨੂੰ ਦੁਬਾਰਾ ਸੰਗਠਿਤ ਕਰਨ ਦੀ ਮੰਗ ਕੀਤੀ।

ਪੰਜਾਬ ਪ੍ਰਸ਼ਾਸਨ ਨੇ ਇਸ ਨੂੰ ਯੂਨੀਵਰਸਿਟੀ ਦੀ ਤਰੱਕੀ ਵਿਚ ਰੁਕਾਵਟ ਸਮਝਦਿਆਂ ਲਾਈਟਨਰ ਤੋਂ ਛੁਟਕਾਰਾ ਪਾਉਣ ਦਾ ਫੈਸਲਾ ਕੀਤਾ। ਉਸ ਨੂੰ ਮੈਡੀਕਲ ਆਧਾਰ 'ਤੇ ਪੈਨਸ਼ਨ ਲਈ ਅਰਜ਼ੀ ਦੇਣ ਲਈ ਕਿਹਾ ਗਿਆ। ਜਦੋਂ ਉਸ ਨੇ ਅਜਿਹਾ

ਕੀਤਾ ਤਾਂ ਉਸ ਨੂੰ ਵਿਦੇਸ਼ ਵਿਭਾਗ ਵਿਚ ਭਾਰਤ ਸਰਕਾਰ ਨਾਲ ਡੈਪੂਟੇਸ਼ਨ ਉੱਪਰ ਭੇਜ ਦਿੱਤਾ ਗਿਆ। ਵਿਦੇਸ਼ ਵਿਭਾਗ ਨੇ ਭਾਸ਼ਾ ਵਿਗਿਆਨ ਸੰਬੰਧੀ ਮਿਸ਼ਨ ਉੱਪਰ ਕਸ਼ਮੀਰ ਭੇਜ ਦਿੱਤਾ ਜਿੱਥੇ ਉਹ ਅਗਸਤ ੧੮੮੫ ਤੋਂ ਸਤੰਬਰ ੧੮੮੬ ਤਕ ਰਿਹਾ। ਉਸ ਦੀ ਗੈਰਹਾਜ਼ਰੀ ਵਿਚ ਸਰਕਾਰ ਨੇ ਅੰਜੁਮਾਨ ਨੂੰ ਯੂਨੀਵਰਸਿਟੀ ਤੋਂ ਆਪਣਾ ਦਫ਼ਤਰ ਖਾਲੀ ਕਰਨ ਦਾ ਆਦੇਸ਼ ਦਿੱਤਾ। ਇਸ ਦੌਰਾਨ ਲੰਡਨ ਅਧਿਕਾਰੀਆਂ ਨੇ ਪੰਜਾਬ ਅਧਿਕਾਰੀਆਂ ਦੁਆਰਾ ਪ੍ਰਵਾਨਿਤ ਲਾਈਟਨਰ ਦੀ ਪੈਨਸ਼ਨ ਦੀ ਅਰਜ਼ੀ ਨੂੰ ਅਪ੍ਰਵਾਨ ਕਰ ਦਿੱਤਾ। ਇਸ ਨੇ ਲਾਹੌਰ ਨੂੰ ਸ਼ਰਮਿੰਦਗੀ ਵਾਲੀ ਸਥਿਤੀ ਵਿਚ ਪਾ ਦਿੱਤਾ ਕਿਉਂਕਿ ਅਸਲ ਵਿਚ ਪੰਜਾਬ ਐਡਮਿਨਸਟ੍ਰੇਸ਼ਨ ਨੇ ਹੀ ਲਾਈਟਨਰ ਨੂੰ ਪੈਨਸ਼ਨ ਦੀ ਅਰਜ਼ੀ ਦੇਣ ਲਈ ਪ੍ਰੇਰਿਆ ਸੀ। ਇਸ ਤੋਂ ਬਚਣ ਲਈ ਪ੍ਰਸ਼ਾਸਨ ਨੇ ਅਖੀਰ ਉਸ ਨੂੰ ਪੁਲਿਸ ਵਿਭਾਗ ਵੱਲੋਂ ਬਣਾਏ ਝੂਠੇ ਕੇਸ ਵਿਚ ਫਸਾ ਦਿੱਤਾ। ਉਸ ਨੂੰ ਬ੍ਰਿਟਿਸ਼ ਸ਼ਾਸ਼ਨ ਖ਼ਿਲਾਫ ਲਾਹੌਰ ਦੇ ਲੋਕਾਂ ਨੂੰ ਭੜਕਾਉਣ ਦਾ ਦੋਸ਼ ਲਗਾ ਕੇ ਬਰਖਾਸਤ ਕਰ ਦਿੱਤਾ ਗਿਆ।[੧੬] ਉਸ ਦੀ ਮੌਤ ੨੨ ਮਾਰਚ, ੧੮੯੯ ਈ. ਨੂੰ ਬੋਨ (Bonn) ਜਰਮਨੀ ਵਿਚ ਹੋਈ।

**History of Indigenous Education in the Punjab Since Annexation and in 1882** ਪੁਸਤਕ ਪਹਿਲੀ ਵਾਰ ੧੮੮੩ ਈ. ਵਿਚ ਪ੍ਰਕਾਸ਼ਿਤ ਹੋਈ ਸੀ। ੧੯੭੧ ਈ. ਵਿਚ ਇਸ ਪੁਸਤਕ ਨੂੰ ਭਾਸ਼ਾ ਵਿਭਾਗ ਪੰਜਾਬ ਦੁਆਰਾ ਦੁਬਾਰਾ ਪ੍ਰਿੰਟ ਕੀਤਾ ਗਿਆ। ਦੁਬਾਰਾ ਸੰਨ ੨੦੨੨ ਵਿਚ ਗਿਆਨ ਪਬਲਿਸ਼ਿੰਗ ਹਾਊਸ, ਨਵੀਂ ਦਿੱਲੀ ਦੁਆਰਾ ਪ੍ਰਕਾਸ਼ਿਤ ਕੀਤਾ ਗਿਆ। ਲੇਖਕ ਨੇ ਪੁਸਤਕ ਨੂੰ ਪੰਜ ਭਾਗਾਂ ਵਿਚ ਵੰਡਿਆ ਹੈ ਅਤੇ ਅੰਤ ਵਿਚ ਅਪੈਂਡਿਕਸ ਦਿੱਤੀਆਂ ਹੋਈਆਂ ਹਨ। ਇਹ ਪੁਸਤਕ ਪੰਜਾਬ ਵਿਚ ਅੰਗਰੇਜ਼ਾਂ ਦੇ ਕਬਜ਼ੇ ਤੋਂ ਲੈ ਕੇ ੧੮੮੨ ਤਕ ਪੰਜਾਬ ਵਿਚ ਦੇਸੀ ਵਿੱਦਿਆ ਦੇ ਇਤਿਹਾਸ ਦਾ ਵਰਣਨ ਕਰਦੀ ਹੈ ਅਤੇ ਇਕ ਅਹਿਮ ਦਸਤਾਵੇਜ਼ ਹੈ। ਪੁਸਤਕ ਵਿਚ ਪੰਜਾਬ ਦੀ ਸਥਾਨਕ ਦੇਸੀ ਵਿੱਦਿਆ, ਅਰਧ ਸਥਾਨਕ ਦੇਸੀ ਵਿੱਦਿਆ, ਕਲਾਸੀਕਲ ਦੇਸੀ ਵਿੱਦਿਆ, ਅਰਧ ਕਲਾਸੀਕਲ ਦੇਸੀ ਵਿੱਦਿਆ, ਇਸਤਰੀਆਂ ਦੀ ਦੇਸੀ ਵਿਦਿਆ, ਗੁਰਮੁਖੀ ਸਕੂਲ, ਫ਼ਾਰਸੀ ਸਕੂਲ, ਅਰਬੀ ਸਕੂਲ, ਮਹਾਜਨੀ ਸਕੂਲ ਆਦਿ ਦਾ ਵਿਵਰਣ, ਕਬਜ਼ੇ ਤੋਂ ਪਹਿਲਾਂ ਅਤੇ ਬਾਅਦ ਵਿਚ ਵਿੱਦਿਆ ਦੇ ਹਾਲਾਤ, ਪੰਜਾਬ ਦੇ ਹਰੇਕ ਜ਼ਿਲ੍ਹੇ ਵਿਚ ਸਥਾਪਿਤ ਦੇਸੀ ਸਕੂਲਾਂ ਸੰਬੰਧੀ ਵਿਸਤ੍ਰਿਤ ਰਿਪੋਰਟ, ਵੱਖ-ਵੱਖ ਸਮੇਂ ਵਿੱਦਿਆ ਸੰਬੰਧੀ ਪੇਸ਼ ਕੀਤੀਆਂ ਗਈਆਂ ਰਿਪੋਰਟਾਂ ਆਦਿ ਦਾ ਵਿਸਥਾਰ ਸਹਿਤ ਵਰਣਨ ਕੀਤਾ ਗਿਆ ਹੈ।

ਲ਼ਾਈਟਨਰ ਨੇ ਆਪਣੀ ਕਿਤਾਬ ਦੀ ਭੂਮਿਕਾ ਵਿਚ ਪੰਜਾਬ ਵਿਚ ਅੰਗਰੇਜ਼ਾਂ ਦੇ ਕਬਜ਼ੇ ਤੋਂ ਪਹਿਲਾਂ ਦੇਸੀ ਵਿੱਦਿਆ ਦੀ ਸਥਿਤੀ, ਅਧਿਆਪਕ ਦੇ ਸਤਿਕਾਰ ਸੰਬੰਧੀ ਬਿਆਨ ਕੀਤਾ ਹੈ ਕਿ ਪੰਜਾਬ ਦੀ ਧਰਤੀ 'ਤੇ ਕੋਈ ਵੀ ਮੰਦਰ, ਮਸਜਿਦ ਅਤੇ ਧਰਮਸਾਲਾ ਨਹੀਂ ਸੀ ਜਿਸ ਨਾਲ ਸਕੂਲ ਨਾ ਜੁੜਿਆ ਹੋਵੇ ਜਿਨ੍ਹਾਂ ਵੱਲ ਨੌਜੁਆਨ ਧਾਰਮਿਕ ਸਿੱਖਿਆ ਲਈ ਝੁਕਦੇ ਸਨ। ਹਜ਼ਾਰਾਂ ਧਰਮ ਨਿਰਪੱਖ ਸਕੂਲ ਸਨ ਜੋ

ਮੁਸਲਮਾਨਾਂ, ਹਿੰਦੂਆਂ ਅਤੇ ਸਿੱਖਾਂ ਦੇ ਹੁੰਦੇ ਸਨ ਅਤੇ ਜਿਨ੍ਹਾਂ ਵਿਚ ਲੰਡੇ ਅਤੇ ਫ਼ਾਰਸੀ ਭਾਸ਼ਾ ਪੜ੍ਹਾਈ ਜਾਂਦੀ ਸੀ। ਵਿਦਵਾਨਾਂ ਨੂੰ ਵੀ ਇਨਾਮ ਦਿੱਤੇ ਜਾਂਦੇ ਸਨ। ਅਜਿਹਾ ਕੋਈ ਵੀ ਪਿੰਡ ਦਾ ਬੰਦਾ ਨਹੀਂ ਸੀ ਜਿਸ ਨੇ ਆਪਣੀ ਉਪਜ ਦਾ ਕੁਝ ਹਿੱਸਾ ਕਿਸੇ ਸਤਿਕਾਰਤ ਅਧਿਆਪਕ ਨੂੰ ਦੇਣ ਵਿਚ ਮਾਣ ਮਹਿਸੂਸ ਨਾ ਕੀਤਾ ਹੋਵੇ। ਸਕੂਲਾਂ ਰਾਹੀਂ ਵਿੱਦਿਆ ਪ੍ਰਤੀ ਸ਼ਰਧਾ ਦੀ ਭਾਵਨਾ ਪੈਦਾ ਹੁੰਦੀ ਸੀ। ਪਰ ੧੮੪੯ ਈ. ਵਿਚ ਪੰਜਾਬ ਉੱਪਰ ਅੰਗਰੇਜ਼ਾਂ ਦੇ ਕਬਜ਼ੇ ਨੇ ਸਾਰਾ ਕੁਝ ਬਦਲ ਦਿੱਤਾ:

There was not a mosque, a temple, a dharmsala that had not a school attached to it, to which the youth flocked chiefly for religious education... There were also secular schools, frequented alike by Muhammadans, Hindus and Sikhs, in which Persian or Lunde was taught... There was not a singlr villager who did not take a pride in devoting a portion of his produce to a respected teacher. ... Through all schools there breathed a spirit of devotion to education...We have changed all this...[੧੭]

ਲੇਖਕ ਦੱਸਦਾ ਹੈ ਕਿ ਪਹਿਲਾਂ ਵਿੱਦਿਆ ਨੂੰ ਡੀਗਰੇਡ ਕਰਨ ਦੇ ਨਾਲ-ਨਾਲ ਇਸ ਦੇ ਧਾਰਮਿਕ ਆਧਾਰ ਨੂੰ ਵੀ ਕਮਜ਼ੋਰ ਕੀਤਾ ਗਿਆ। ਮੌਲਵੀ, ਪੰਡਿਤਾਂ, ਗੁਰੂਆਂ ਅਤੇ ਉਨ੍ਹਾਂ ਦੀ ਸਿੱਖਿਆ ਨੂੰ ਵੀ ਸ਼ੱਕ ਨਾਲ ਵੇਖਿਆ ਗਿਆ।[੧੮] ਇਸ ਤਰ੍ਹਾਂ ਲੇਖਕ ਨੇ ਪੁਸਤਕ ਵਿਚ ਅੰਗਰੇਜ਼ਾਂ ਸਮੇਂ ਪੰਜਾਬ ਵਿਚ ਦੇਸੀ ਸਿੱਖਿਆ ਦੀ ਸਥਿਤੀ ਅਤੇ ਅੰਗਰੇਜ਼ਾਂ ਦੁਆਰਾ ਇਸ ਨੂੰ ਆਪਣੇ ਹਿੱਤਾਂ ਲਈ ਖਤਮ ਕਰਨ ਸੰਬੰਧੀ ਦੱਸਿਆ ਹੈ।

**ਉਪਰੋਕਤ ਪੁਸਤਕ ਵਿਚ ਗੁਰਮੁਖੀ ਲਿਪੀ ਅਤੇ ਗੁਰਮੁਖੀ ਸਕੂਲਾਂ ਦੀ ਮਹੱਤਤਾ:**

**ਗੁਰਮੁਖੀ ਦਾ ਭਾਵ :**

ਲਾਈਟਨਰ ਅਨੁਸਾਰ ਗੁਰਮੁਖੀ ਤੋਂ ਭਾਵ ਕੇਵਲ ਅੱਖਰ ਤੋਂ ਨਹੀਂ ਹੈ ਜਿਵੇਂ ਕਿ ਮੂਲਨਿਵਾਸੀਆਂ, ਸਿੱਖਾਂ ਅਤੇ ਯੂਰਪੀਅਨਾਂ ਦੁਆਰਾ ਸਮਝਿਆ ਜਾਂਦਾ ਹੈ। ਵਿਉਂਤਪਤੀ ਅਤੇ ਵਿਵਹਾਰਕ ਤੌਰ 'ਤੇ ਇਹ ਉਸ ਭਾਸ਼ਾ ਦਾ ਨਾਂ ਹੈ ਜੋ ਗੁਰੂ 'ਨਾਨਕ' (ਸ੍ਰੀ ਗੁਰੂ ਨਾਨਕ ਦੇਵ ਜੀ) ਦੇ ਮੁਖ ਵਿੱਚੋਂ ਨਿਕਲੀ ਹੈ:

*"Gurmukhi", however, is not a name for a mere character, as is supposed both by Natives, including now even the Sikhs themselves, and by Europeans. Etymologically and historically, it is the name of the language which flowed from the "mouth of the Guru" Nanak,.*[੧੯]

ਇਸ ਤਰ੍ਹਾਂ ਲਾਈਟਨਰ ਨੇ ਗੁਰਮੁਖੀ ਤੋਂ ਭਾਵ ਉਸ ਭਾਸ਼ਾ ਤੋਂ ਲਿਆ ਹੈ ਜੋ ਸ੍ਰੀ

ਗੁਰੂ ਨਾਨਕ ਦੇਵ ਜੀ ਦੇ ਮੁਖ ਵਿੱਚੋਂ ਨਿਕਲੀ ਹੈ।

**ਗੁਰਮੁਖੀ ਵਿੱਦਿਆ ਦੀ ਮਹੱਤਤਾ:-**

ਲਾਈਟਨਰ ਨੇ ਗੁਰਮੁਖੀ ਦੀ ਮਹੱਤਤਾ ਦਾ ਜ਼ਿਕਰ ਕਰਦਿਆਂ ਲਿਖਿਆ ਹੈ ਕਿ ਗੁਰਮੁਖੀ ਹੁਣ ਵੀ ਸ਼ਾਨਦਾਰ ਪਰੰਪਰਾ ਨਾਲ ਜੀਅ ਰਹੀ ਹੈ ਅਤੇ ਇਸ ਭਾਸ਼ਾ ਦਾ ਹੋਰ ਵੀ ਸ਼ਾਨਦਾਰ ਭਵਿੱਖ ਹੋ ਸਕਦਾ ਹੈ ਜੇਕਰ ਇਸ ਨੂੰ ਪੰਜਾਬ ਦੀ ਰਾਸ਼ਟਰੀ ਭਾਸ਼ਾ ਦੇ ਤੌਰ 'ਤੇ ਉਤਸ਼ਾਹਿਤ ਕੀਤਾ ਜਾਵੇ:

but that it is still living with a glorious tradition, and with the possibility of development to a still more glorious future, if it be cultivated and encouraged as the national language of the Punjab…[੨੦]

ਲੇਖਕ ਪਿੰਡਾਂ ਦੇ ਸਕੂਲਾਂ ਵਿਚ ਬੱਚਿਆਂ ਨੂੰ ਪਹਿਲਾਂ ਗੁਰਮੁਖੀ ਪੜ੍ਹਾਉਣ ਦੀ ਪ੍ਰੋੜ੍ਹਤਾ ਕਰਦਾ ਹੈ ਜਿਸ ਨਾਲ ਬੱਚੇ ਜ਼ਿਆਦਾ ਹੁਸ਼ਿਆਰ ਹੋਣਗੇ ਅਤੇ ਜਲਦੀ ਤਰੱਕੀ ਕਰਨਗੇ:

I strongly advocate, therefore, that in all village schools at least Gurmukhi should be taught first, in order to open the minds of children…I feel sure that pupils so taught will be more intelligent and make far more rapid progress than those instructed on any other plan.[੨੧]

ਲਾਈਟਨਰ ਨੇ ਕਿਸੇ ਗ੍ਰੰਥ ਅਨੁਸਾਰ ਅੰਮ੍ਰਿਤ ਛਕਾਉਣ ਸਮੇਂ ਦੱਸੀ ਜਾਂਦੀ ਰਹਿਤ ਵਿਚ ਵੀ ਗੁਰਮੁਖੀ ਵਿੱਦਿਆ ਸਿੱਖਣ ਦਾ ਜ਼ਿਕਰ ਕੀਤਾ ਹੈ। ਉਸ ਅਨੁਸਾਰ ਸਿੱਖਾਂ ਨੂੰ ਨਿਤਨੇਮ ਕਰਨ, ਸਾਧ-ਸੰਗਤ ਵਿਚ ਸ਼ਾਮਿਲ ਹੋਣ, ਸ਼ਸਤਰ ਵਿੱਦਿਆ ਸਿੱਖਣ ਤੋਂ ਇਲਾਵਾ ਗੁਰਮੁਖੀ ਵਿੱਦਿਆ ਸਿੱਖਣ ਦੀ ਤਾਕੀਦ ਵੀ ਕੀਤੀ ਗਈ ਹੈ[੨੨]:

ਲਾਈਟਨਰ ਅਨੁਸਾਰ ਸਿੱਖ ਵਿੱਦਿਆ ਵਿਚ ਬਾਕੀ ਵਿੱਦਿਆ ਸਿੱਖਣ ਤੋਂ ਇਲਾਵਾ ਗੁਰਮੁਖੀ ਸਾਹਿਤ ਪੜ੍ਹਨਾ ਵੀ ਸ਼ਾਮਿਲ ਹੈ। ਪੁਰਾਤਨ ਸਮੇਂ ਵਿਚ ਕੋਈ ਇਸਤਰੀ ਤੇ ਮਰਦ ਪੜ੍ਹਨਾ ਤੇ ਲਿਖਣਾ ਜਾਣਨ ਤੋਂ ਬਿਨਾਂ ਚੰਗਾ ਸਿੱਖ ਨਹੀਂ ਬਣ ਸਕਦਾ ਸੀ। ਜੇਕਰ ਇਕ ਸ਼ਿਸ਼ ਵਿਦਿਆਰਥੀ ਤੋਂ ਭਾਈ ਬਣਨਾ ਚਾਹੁੰਦਾ ਸੀ ਤਾਂ ਉਸ ਨੂੰ ਗੁਰਮੁਖੀ ਵਿਆਕਰਣ, ਪਿੰਗਲ, ਇਤਿਹਾਸ, ਗਣਿਤ ਅਤੇ ਸੰਸਕ੍ਰਿਤ ਪੜ੍ਹਨੀ ਪੈਂਦੀ ਸੀ। ਇਹ ਸਾਰੇ ਵਿਸ਼ੇ ਪੜ੍ਹਨੇ ਜ਼ਰੂਰੀ ਸਨ। ਜੇਕਰ ਕੋਈ ਇਸ ਤੋਂ ਵੀ ਉੱਚ ਪਦਵੀ 'ਤੇ ਜਾਣਾ ਚਾਹੁੰਦਾ ਸੀ ਤਾਂ ਉਸਨੂੰ ਨਿਆਂਇ ਸ਼ਾਸਤਰ, ਵੇਦਾਂਤ ਆਦਿਕ ਪੜ੍ਹਨੇ ਪੈਂਦੇ ਸਨ ਜੋ ਕਿ ਗੁਰਮੁਖੀ ਵਿਚ ਅਨੁਵਾਦ ਹੋਏ ਮਿਲ ਜਾਂਦੇ ਸਨ। ਸਭ ਤੋਂ ਉੱਚ ਪਦਵੀ 'ਗਿਆਨੀ' ਦੀ ਹੁੰਦੀ ਸੀ। ਪੰਜਾਬ ਯੂਨੀਵਰਸਿਟੀ ਨੇ ਵੀ ਗੁਰਮੁਖੀ ਸਾਹਿਤ ਵਿਚ ਪੂਰੀ ਤਰ੍ਹਾਂ ਨਿਪੁੰਨ ਹੋਣ ਵਾਲੇ ਨੂੰ ਗਿਆਨੀ ਦੀ ਉਪਾਧੀ ਦਿੱਤੀ ਸੀ ਅਤੇ ਇਸ

ਲਈ ਪ੍ਰੀਖਿਆ ਲਈ ਜਾਂਦੀ ਸੀ। ਇਸ ਤੋਂ ਪਹਿਲਾਂ 'ਵਿਦਵਾਨ'ਤੇ 'ਬੁੱਧੀਮਾਨ' ਦੀ ਪ੍ਰੀਖਿਆ ਹੁੰਦੀ ਸੀ।[੨੩]

**ਗੁਰਮੁਖੀ ਸਕੂਲਾਂ ਵਿਚ ਵਿੱਦਿਆ**

ਲਾਈਟਨਰ ਅਨੁਸਾਰ ਗੁਰਮੁਖੀ ਸਕੂਲ ਤੋਂ ਭਾਵ ਉਹ ਸਕੂਲ ਜੋ ਮੁੱਖ ਤੌਰ 'ਤੇ ਸਿੱਖਾਂ ਲਈ ਸਨ ਅਤੇ ਜਿੱਥੇ ਗੁਰਮੁਖੀ ਪੜ੍ਹਾਈ ਜਾਂਦੀ ਸੀ:

By "Gurmukhi Schools" are meant schools, chiefly for the Sikh population, in which Gurmukhi is taught."[੨੪]

ਲੜਕੇ ਅਤੇ ਲੜਕੀਆਂ ਦੋਵੇਂ ਹੀ ਇੱਕੋ ਪ੍ਰਾਇਮਰੀ ਸਕੂਲ ਵਿਚ ਜਾਂਦੇ ਸਨ।

ਬੱਚਾ (ਵਿਦਿਆਰਥੀ) ਅੰਕਾਂ ਦੀਆਂ ਕਿਸਮਾਂ, ਗਿਣਤੀ ਅਤੇ ਗਿਣਤੀ ਦੇ ਚਿੰਨ੍ਹ ਸਿੱਖਦਾ ਸੀ। ਸਾਧਾਰਨ ਸਿੱਖ ਲਈ ਪਹਾੜੇ ਸਿੱਖਣੇ ਲਾਜ਼ਮੀ ਨਹੀਂ ਸਨ। ਜੇਕਰ ਉਹ ਸਿੱਖਣਾ ਚਾਹੁੰਦਾ ਸੀ ਤਾਂ ਉਹ ਪਾਂਧੇ ਦੇ ਸਕੂਲ ਤੋਂ ਇਸ ਦੀ ਸਿਖਲਾਈ ਲੈ ਸਕਦਾ ਸੀ।[੨੫] ਬੱਚੇ ਬਾਅਦ ਵਿਚ ਪਰਮਾਤਮਾ ਦਾ ਨਾਂ ਲਿਖਦੇ ਸਨ। ਇਸ ਤੋਂ ਇਲਾਵਾ ਬੱਚਾ ਆਪਣੇ ਪਰਿਵਾਰਕ ਮੈਂਬਰਾਂ ਅਤੇ ਆਪਣੇ ਆਲੇ-ਦੁਆਲੇ ਦੀਆਂ ਵਸਤਾਂ ਦੇ ਨਾਂ ਵੀ ਲਿਖਦਾ ਸੀ।

ਲਾਈਟਨਰ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਦੁਆਰਾ ਬੱਚਿਆਂ ਲਈ ਕਾਇਦੇ ਬਣਾਉਣ ਅਤੇ ਅੱਖਰਾਂ ਦੇ ਆਧਾਰ 'ਤੇ ਮੋਟੋ ਅਤੇ ਨੈਤਿਕ ਸਲੋਗਨ ਤਿਆਰ ਕਰਨ ਦਾ ਜ਼ਿਕਰ ਵੀ ਕੀਤਾ ਹੈ:

"Guru Angat like Professor Huxley, did not consider it to be beneath his dignity to write primers for children, and he accordingly wrote a number of mottos and moral maxims which accompany the letters of the alphabet."

"J" Jaja= "Juth mat bolna", tell no lies; or, "jo jo jape, so tiski gat howe"(whoever prays, has salvation) [੨੬]

ਬਾਅਦ ਵਿਚ ਬੱਚਾ ਜਪੁਜੀ ਸਾਹਿਬ, ਰਹਰਾਸਿ, ਸੋਹਿਲਾ, ਸਿਧ ਗੋਸਟਿ, ਓਅੰਕਾਰ (ਦਖਣੀ ਓਅੰਕਾਰ) ਦਾ ਪਾਠ ਕਰਦਾ ਸੀ ਅਤੇ ਉਹ ਸੰਪੂਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸਮ ਗ੍ਰੰਥ ਦਾ ਪਾਠ ਵੀ ਕਰ ਸਕਦਾ ਸੀ। ਬੱਚਾ ਆਪਣੇ ਪਾਠ ਦਾ ਅਭਿਆਸ ਘਰ ਵਿਚ ਕਰਦਾ ਸੀ। ਜੋ ਮਾਤਾ-ਪਿਤਾ ਗੁਰਮੁਖੀ ਪੜ੍ਹਨਾ ਜਾਣਦੇ ਸਨ ਉਹ ਆਪਣੇ ਬੱਚੇ ਦੀ ਮਦਦ ਵੀ ਕਰ ਸਕਦੇ ਸਨ।[੨੭]

ਗੁਰਮੁਖੀ ਸਕੂਲਾਂ ਵਿਚ ਬਾਲਉਪਦੇਸ਼, ਪੰਜ ਗ੍ਰੰਥੀ, ਜਨਮਸਾਖੀ, ਹਨੂੰਮਾਨ ਨਾਟਕ, ਭਾਈ ਗੁਰਦਾਸ ਦੀਆਂ ਵਾਰਾਂ ਅਤੇ ਮਹਾਦਰਸ਼ ਅੰਮ੍ਰਿਤ ਗ੍ਰੰਥ ਆਦਿ ਪੜ੍ਹਾਏ ਜਾਂਦੇ ਸਨ।[੨੮]

ਗੁਰਮੁਖੀ ਸਕੂਲ ਦਾ ਅਨੁਸ਼ਾਸਨ ਲੰਡੇ ਸਕੂਲ ਦੀ ਤਰ੍ਹਾਂ ਹੁੰਦਾ ਸੀ। ਅਧਿਆਪਕ ਦੀ ਆਮਦਨ ਦਾ ਪ੍ਰਬੰਧ ਭੂਮੀ ਤੋਂ, ਇਲਾਕੇ ਦੇ ਦਾਨੀਆਂ ਤੋਂ, ਧਰਮਸਾਲਾ ਦੇ ਫੰਡ ਤੋਂ,

ਬੱਚਿਆਂ ਅਤੇ ਉਨ੍ਹਾਂ ਦੇ ਮਾਤਾ-ਪਿਤਾ ਦੀਆਂ ਭੇਟਾਵਾਂ ਤੋਂ ਹੁੰਦਾ ਸੀ।[੨੯]

**ਗੁਰਮੁਖੀ ਸਕੂਲਾਂ ਦਾ ਅਨੁਸ਼ਾਸਨ:-**

ਗੁਰਮੁਖੀ ਸਕੂਲਾਂ ਦਾ ਅਨੁਸ਼ਾਸਨ ਬਹੁਤ ਵਧੀਆ ਕਿਸਮ ਦਾ ਹੁੰਦਾ ਸੀ। ਸਕੂਲ ਦਾ ਸਮਾਂ ਸਵੇਰੇ ੬:੦੦ ਵਜੇ ਤੋਂ ੧੦:੦੦ ਵਜੇ ਤਕ ਅਤੇ ਦੁਪਹਿਰ ੧੨:੦੦ ਵਜੇ ਤੋਂ ਸ਼ਾਮ ੬:੦੦ ਵਜੇ ਤਕ ਹੁੰਦਾ ਸੀ। ਵਿਚਕਾਰਲਾ ਸਮਾਂ ਬੱਚੇ ਨੂੰ ਖਾਣ-ਪੀਣ ਲਈ ਦਿੱਤਾ ਜਾਂਦਾ ਸੀ। ਜੇਕਰ ਲੜਕਾ (ਵਿਦਿਆਰਥੀ) ਸਕੂਲ ਵਿਚੋਂ ਗੈਰਹਾਜ਼ਰ ਹੁੰਦਾ ਸੀ ਤਾਂ ਉਸ ਦੇ ਜਮਾਤੀ ਉਸ ਨੂੰ ਸੱਦਣ ਲਈ ਜਾਂਦੇ ਸਨ। ਜੇਕਰ ਗੈਰਹਾਜ਼ਰ ਹੋਣ ਦਾ ਕਾਰਨ ਕਾਫੀ ਨਾ ਹੁੰਦਾ ਤਾਂ ਲੜਕੇ (ਵਿਦਿਆਰਥੀ) ਨੂੰ ਕੋਈ ਕੰਮ ਦਿੱਤਾ ਜਾਂਦਾ ਸੀ ਅਤੇ ਸਜ਼ਾ ਵੀ ਦਿੱਤੀ ਜਾਂਦੀ ਸੀ।[੩੦]

**ਅਧਿਆਪਕ ਦਾ ਭੱਤਾ**

ਅਧਿਆਪਕ ਹਫਤੇ ਵਿਚ ਇਕ ਵਾਰ ਹਰੇਕ ਲੜਕੇ (ਵਿਦਿਆਰਥੀ) ਕੋਲੋਂ ਭੋਜਨ ਪ੍ਰਾਪਤ ਕਰਦਾ ਸੀ। ਜਦੋਂ ਲੜਕਾ (ਵਿਦਿਆਰਥੀ) ਨਾਮ ਲਿਖਣਾ ਸ਼ੁਰੂ ਕਰਦਾ ਜਾਂ ਨਵੀਂ ਕਿਤਾਬ ਸ਼ੁਰੂ ਕਰਦਾ ਤਾਂ ਉਸ ਨੂੰ ਆਪਣੇ ਅਧਿਆਪਕ ਨੂੰ ਇਕ ਰੁਪਇਆ ਜਾਂ ਆਪਣੇ ਵਸੀਲਿਆਂ ਅਨੁਸਾਰ ਭੇਟਾ ਦੇਣੀ ਪੈਂਦੀ ਸੀ। ਅਧਿਆਪਕ ਛੇ ਮਹੀਨੇ ਬਾਅਦ ਬੱਚੇ ਦੇ ਮਾਤਾ-ਪਿਤਾ ਕੋਲੋਂ ਉਨ੍ਹਾਂ ਦੇ ਵਸੀਲਿਆਂ ਅਨੁਸਾਰ ਇਕ ਜਾਂ ਦੋ ਰੁਪਏ ਅਤੇ ਕੱਪੜੇ ਵੀ ਲੈਂਦਾ ਸੀ।[੩੧]

ਲੇਖਕ ਨੇ ਦੇਸੀ ਸਕੂਲਾਂ ਵਿਚ ਪ੍ਰਯੋਗ ਕੀਤੀ ਜਾਂਦੀ ਸ਼ਬਦਾਵਲੀ ਦਾ ਵਰਣਨ ਵੀ ਕੀਤਾ ਹੈ। ਜਿਸ ਅਨੁਸਾਰ ਸਕੂਲਾਂ ਨੂੰ ਚਾਟਸ਼ਾਲ, ਪਾਠਸ਼ਾਲ, ਧਰਮਸਾਲਾ, ਮਦਰੱਸਾ ਅਤੇ ਮਕਤਬ ਨਾਵਾਂ ਨਾਲ ਜਾਣਿਆ ਜਾਂਦਾ ਸੀ। ਧਰਮਸਾਲਾ ਦੇ ਅਧਿਆਪਕ ਨੂੰ ਭਾਈ ਅਤੇ ਧਰਮਸਾਲਾ ਦੇ ਵਿਦਿਆਰਥੀ ਨੂੰ ਸਿੱਖ ਕਿਹਾ ਜਾਂਦਾ ਸੀ।[੩੨]

**ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਸ੍ਰੀ ਅੰਮ੍ਰਿਤਸਰ ਦੇ ਗੁਰਮੁਖੀ ਸਕੂਲ ਅਤੇ ਅਧਿਆਪਕ :**

ਲਾਈਟਨਰ ਅਨੁਸਾਰ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਸ੍ਰੀ ਅੰਮ੍ਰਿਤਸਰ ਵਿਚ ਕਈ ਗੁਰਮੁਖੀ ਸਕੂਲ ਸਨ ਜੋ ਮਹਾਰਾਜੇ ਕੋਲੋਂ ਕਈ ਤਰ੍ਹਾਂ ਦੇ ਫੰਡ ਅਤੇ ਜਗੀਰਾਂ ਪ੍ਰਾਪਤ ਕਰਦੇ ਸਨ। ਉਨ੍ਹਾਂ ਵਿੱਚੋਂ ਕੁਝ ਸਕੂਲਾਂ ਅਤੇ ਅਧਿਆਪਕਾਂ ਦਾ ਵੇਰਵਾ ਇਸ ਪ੍ਰਕਾਰ ਹੈ:-

੧. ਭਾਈ ਜੂਨਾ ਸਿੰਘ ਗ੍ਰੰਥੀ ਦੇ ਘਰ ਵਿਚ ਇਕ ਵੱਡਾ ਸਕੂਲ ਸੀ ਜਿਸ ਵਿਚ ਗੁਰਬਿਲਾਸ, ਗਣਿਤ, ਵਿਆਕਰਣ, ਪੁਰਾਣ ਅਤੇ ਹੋਰ ਧਾਰਮਿਕ ਪੁਸਤਕਾਂ ਪੜ੍ਹਾਈਆਂ ਜਾਂਦੀਆਂ ਸਨ। ਬੱਚਿਆਂ ਕੋਲੋਂ ਕੋਈ ਫੀਸ ਨਹੀਂ ਲਈ ਜਾਂਦੀ ਸੀ ਅਤੇ ਬੱਚਿਆਂ ਨੂੰ ਰੋਟੀ ਦਿੱਤੀ ਜਾਂਦੀ ਸੀ।

੨. ਭਾਈ ਲਖਣ ਸਿੰਘ ਦੇ ਘਰ ਵਿਚ ਵੀ ਗੁਰਮੁਖੀ ਸਕੂਲ ਸੀ ਜਿਸ ਵਿਚ ਧਾਰਮਿਕ ਸਾਹਿਤ ਪੜ੍ਹਾਇਆ ਜਾਂਦਾ ਸੀ।

੩. ਭਾਈ ਰਾਮ ਸਿੰਘ ਜੋ ਕਿ ਬਹੁਤ ਹੀ ਗਿਆਨੀ ਸਨ, ਦੇ ਘਰ ਵਿਚ ਵੀ ਵਧੀਆ ਸਕੂਲ ਸੀ। ਇਸ ਸਕੂਲ ਵਿੱਚੋਂ ਵਿਦਿਆਰਥੀ ਦੂਰ-ਦੁਰਾਡੇ ਤੋਂ ਵਿਆਕਰਣ, ਗ੍ਰੰਥ, ਕਾਵਿ, ਅਲੰਕਾਰ, ਪਿੰਗਲ, ਸਾਹਿਤ, ਇਤਿਹਾਸ, ਨੀਤੀ, ਗਣਿਤ, ਲਿਲਾਵਤੀ* ਆਦਿ ਦੀ ਵਿੱਦਿਆ ਪ੍ਰਾਪਤ ਕਰਦੇ ਸਨ।

੪. ਭਾਈ ਖੜਕ ਸਿੰਘ ਧੂਪੀਆ ਵੀ ਚੰਗੇ ਵਿਦਵਾਨ ਸਨ ਅਤੇ ਸਿੱਖਿਆ ਪ੍ਰਦਾਨ ਕਰਦੇ ਸਨ।

੫. ਭਾਵਾ ਅਮੀਰ ਦਾਸ ਉਦਾਸੀ ਵੀ ਆਪਣੇ ਸਮੇਂ ਦੇ ਵਿਦਵਾਨ ਅਤੇ ਵਧੀਆ ਅਧਿਆਪਕ ਸਨ। ਉਨ੍ਹਾਂ ਨੇ ਆਪਣੇ ਸਮੇਂ ਬਹੁਤ ਸਾਰੀਆਂ ਕਿਤਾਬਾਂ ਲਿਖੀਆਂ।

੬. ਬੁੱਧ ਸਿੰਘ ਵੀ ਆਪਣੇ ਸਮੇਂ ਦੇ ਪ੍ਰਬੁੱਧ ਵਿਦਵਾਨ ਸਨ।[੩੩]

ਉਪਰੋਕਤ ਵਿਚਾਰ-ਚਰਚਾ ਤੋਂ ਕਿਹਾ ਜਾ ਸਕਦਾ ਹੈ ਕਿ ਲਾਈਟਨਰ ਦੁਆਰਾ ਲਿਖੀ ਉਕਤ ਪੁਸਤਕ ਸਿੱਖਾਂ ਦੀ ਪਰੰਪਰਿਕ ਵਿੱਦਿਆ ਸੰਬੰਧੀ ਚਾਨਣਾ ਪਾਉਂਦੀ ਹੈ। ਲਾਈਟਨਰ ਨੇ ਪੰਜਾਬ ਵਿਚ ਆਪਣੀਆਂ ਸੇਵਾਵਾਂ ਦੌਰਾਨ ਦੇਸੀ ਵਿੱਦਿਆ ਦੇ ਹੱਕ ਵਿਚ ਪ੍ਰਚਾਰ ਕੀਤਾ। ਉਸ ਨੇ ਗੁਰਮੁਖੀ ਨੂੰ ਆਪਣਾ ਸਥਾਨ ਦਿਵਾਉਣ ਲਈ ਵਿਸ਼ੇਸ਼ ਉਪਰਾਲੇ ਕੀਤੇ ਜਿਸ ਕਾਰਨ ਉਸ ਨੂੰ ਬ੍ਰਿਟਿਸ਼ ਸਰਕਾਰ ਦੀ ਨਰਾਜ਼ਗੀ ਦਾ ਸਾਹਮਣਾ ਕਰਨਾ ਪਿਆ। ਗੁਰਮੁਖੀ ਦੀ ਮਹਾਨਤਾ ਨੂੰ ਸਮਝਦਿਆਂ ਉਸ ਨੇ ਇਸ ਭਾਸ਼ਾ ਨੂੰ ਸਭ ਤੋਂ ਪਹਿਲਾਂ ਬੱਚਿਆਂ ਨੂੰ ਪੜ੍ਹਾਉਣ ਦਾ ਸੁਝਾਅ ਦਿੱਤਾ। ਗੁਰਮੁਖੀ ਸਕੂਲਾਂ ਦਾ ਸਾਡੀ ਸਿੱਖ ਵਿਰਾਸਤ ਵਿਚ ਅਹਿਮ ਸਥਾਨ ਹੈ। ਪਰ ਪੱਛਮੀ ਸਿੱਖਿਆ ਪ੍ਰਣਾਲੀ ਲਾਗੂ ਹੋਣ ਨਾਲ ਅਸੀਂ ਆਪਣੀ ਗੁਰਮੁਖੀ ਸਕੂਲਾਂ ਦੀ ਪਰੰਪਰਾ ਤੋਂ ਵਾਂਝੇ ਹੋ ਗਏ। ਵਰਤਮਾਨ ਸਮੇਂ ਅਸੀਂ ਆਪਣੀ ਮਾਂ-ਬੋਲੀ ਨੂੰ ਛੱਡ ਹੋਰ ਭਾਸ਼ਾਵਾਂ ਸਿੱਖਣ ਨੂੰ ਤਰਜੀਹ ਦੇ ਰਹੇ ਹਾਂ। ਪਰ ਪਹਿਲਾਂ ਸਾਨੂੰ ਆਪਣੀ ਮਾਤ ਭਾਸ਼ਾ ਦਾ ਗਿਆਨ ਹੋਣਾ ਅਤੀ ਜਰੂਰੀ ਹੈ। ਆਉ! ਅਸੀਂ ਆਪਣੇ ਬੱਚਿਆਂ ਨੂੰ ਸਿੱਖ ਪਰੰਪਰਿਕ ਵਿੱਦਿਆ ਤੋਂ ਜਾਣੂ ਕਰਵਾਈਏ ਤਾਂ ਜੋ ਸਾਡੇ ਬੱਚੇ ਗੁਰਮੁਖੀ ਸਿੱਖ ਕੇ ਗੁਰਬਾਣੀ ਪੜ੍ਹ ਸਕਣ ਅਤੇ ਆਪਣੀ ਵਿਲੱਖਣ ਵਿਰਾਸਤ ਦਾ ਗਿਆਨ ਪ੍ਰਾਪਤ ਕਰ ਸਕਣ।

**ਹਵਾਲੇ :**

੧. en.m.wikipedia.org

੨. Dr. Nazer Singh, *Essays in History and Historiography,* K.K. Publications New Delhi, 2014, pp.109.

੩. en.m.wikipedia.org

੪. C.E. Buckland , *Dictionary of National Biography,* Swan Sonnenschein & Co., LIM 25 High Street Bloomsbury, 1906, p. 249.

੫. C.E. Buckland, *Dictionary of National Biography,* 249; Dr. Nazer Singh, p. 110

੬. Dr. Nazer Singh, *Essays in History and Historiography,* pp.110-11
੭. *ਉਹੀ*, ਪੰਨਾ ੧੧੧.
੮. *ਉਹੀ*, ਪੰਨਾ ੧੧੧-੧੧੩.
੯. *ਉਹੀ*, ਪੰਨਾ ੧੧੩-੧੧੪.
੧੦. *ਉਹੀ*, ਪੰਨਾ ੧੧੪.
੧੧. ਡਾ. ਰੋਸ਼ਨ ਲਾਲ ਅਹੂਜਾ, *'ਅੰਗਰੇਜ਼ੀ ਰਾਜ ਅਤੇ ਆਧੁਨਿਕ ਸਿੱਖਿਆ-ਪ੍ਰਣਾਲੀ'*, ਪੰਜਾਬ (ਸੰਪਾ.) ਡਾ. ਗੰਡਾ ਸਿੰਘ, ਖਾਲਸਾ ਕਾਲਜ ਪਟਿਆਲਾ, ੧੯੬੨, ਪੰਨਾ ੩੬੯-੩੭੦.
੧੨ Hardev Singh Virk, *Role of G.W. Leitner in Promotion of Vernacular Education in Punjab,* Research paper
੧੩. Nazer Singh, op.cit., pp.118-119.
੧੪. Dr. Nazer Singh, *Essays in History and Historiography,* pp.121-122.
੧੫. ਉਹੀ, ਪੰਨਾ ੧੨੩.
੧੬. Dr. Nazer Singh, *Essays in History and Historiography,* pp.123-126.
੧੭. G.W. Leitner, *History of Indigenous Education in the Punjab Since Annexation And in 1882,* Languages Department Punjab, 1971, Introduction, p.i-ii.
੧੮. *ਉਹੀ*, ਪੰਨਾ ii
੧੯. *ਉਹੀ*, ਪੰਨਾ ੨੯.
੨੦. *ਉਹੀ*, ਪੰਨਾ ੩੧
੨੧. *ਉਹੀ*, ਪੰਨਾ ੧੧੦.
੨੨. ਉਹੀ ਪੰਨਾ ੩੧-੩੨
੨੩. *ਉਹੀ*, ਪੰਨਾ ੩੨-੩੩.
੨੪. *ਉਹੀ*, ਪੰਨਾ ੧੦.
੨੫. *ਉਹੀ*, ਪੰਨਾ ੩੨-੩੩.
੨੬. *ਉਹੀ*, ਪੰਨਾ ੩੪.
੨੭. *ਉਹੀ*, ਪੰਨਾ ੩੪-੩੫.
੨੮. *ਉਹੀ*, ਪੰਨਾ ੨, Part IV.
੨੯. *ਉਹੀ*, ਪੰਨਾ ੩੫.
੩੦. *ਉਹੀ*, ਪੰਨਾ ੨.
੩੧. *ਉਹੀ*, ਪੰਨਾ ੨.
੩੨. *ਉਹੀ*, ਪੰਨਾ ੧੮.
੩੩. *ਉਹੀ* ਪੰਨਾ ੧੫੦.

*ਫਰਵਰੀ ੨੦੨੩ ਦਾ ਬਾਕੀ:*

# 'ਕ', 'ਖ' ਅੱਖਰ ਰਾਹੀਂ ਗੁਰ-ਉਪਦੇਸ਼

*-ਡਾ. ਇੰਦਰਜੀਤ ਸਿੰਘ ਗੋਗੋਆਣੀ**

'ਕੱਕਾ' ਗੁਰਮੁਖੀ ਵਰਣਮਾਲਾ ਦਾ ਛੇਵਾਂ ਅੱਖਰ ਤੇ ਤੀਸਰਾ ਵਿਅੰਜਨ ਹੈ। ਕ ਅੱਖਰ ਤੋਂ ਗੁਰਮੁਖੀ ਵਰਣਮਾਲਾ ਦੇ ਵਰਗ ਦੀ ਅਰੰਭਤਾ ਹੁੰਦੀ ਹੈ ਤੇ ਇਹ ਕਵਰਗ ਦਾ ਪਹਿਲਾ ਅੱਖਰ ਹੈ। ਇਸ ਦਾ ਉਚਾਰਨ ਸਥਾਨ ਕੰਠ ਹੈ। ਕ ਨਾਲ ਸਾਰੀਆਂ ਮਾਤਰਾਵਾਂ ਲੱਗਦੀਆਂ ਹਨ ਜਿਵੇਂ— ਕ, ਕਾ, ਕਿ, ਕੀ, ਕੁ, ਕੂ, ਕੇ, ਕੈ, ਕੋ, ਕੌ, ਕੰ, ਕਾਂ।

ਗੁਰਮੁਖੀ ਵਰਣਮਾਲਾ ਵਿਚ 'ਕ' ਛੇਵੇਂ ਸਥਾਨ 'ਤੇ ਹੈ ਅਤੇ ਪਟੀ ਬਾਣੀ ਵਿਚ ਪੰਜਵੇਂ ਸਥਾਨ 'ਤੇ ਆਉਂਦਾ ਹੈ। ਕੱਕਾ ਅੱਖਰ ਰਾਹੀਂ ਸ੍ਰੀ ਗੁਰੂ ਨਾਨਕ ਪਾਤਸ਼ਾਹ ਜੀ ਇਉਂ ਉਪਦੇਸ਼ ਬਖਸ਼ਦੇ ਹਨ:

*ਕਕੈ ਕੇਸ ਪੁੰਡਰ ਜਬ ਹੂਏ ਵਿਣੁ ਸਾਬੂਣੈ ਉਜਲਿਆ॥*
*ਜਮ ਰਾਜੇ ਕੇ ਹੇਰੂ ਆਏ ਮਾਇਆ ਕੈ ਸੰਗਲਿ ਬੰਧਿ ਲਇਆ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੩੨)*

ਭਾਵ ਹੇ ਭਾਈ! ਆਪਣੀ ਉਮਰ ਦੀ ਅਵਸਥਾ ਵੱਲ ਦੇਖ ਜਦੋਂ ਵਾਲ (ਕੇਸ) ਚਿੱਟੇ ਕੌਲ ਫੁੱਲ (ਪੁੰਡਰ) ਵਰਗੇ ਹੋ ਗਏ ਤਾਂ ਇਹ ਬਿਨਾਂ ਸਾਬਣ ਲਾਉਣ ਤੋਂ ਹੀ ਚਿੱਟੇ ਹੋ ਗਏ, ਭਾਵ ਬੁਢਾਪਾ ਆ ਗਿਆ। ਫਿਰ ਇਉਂ ਸਮਝੋ ਕਿ ਜਮ ਰਾਜੇ ਦੇ ਦੂਤ (ਹੇਰੂ) ਆ ਗਏ ਹਨ ਤੇ ਉਨ੍ਹਾਂ ਨੇ ਇਨਸਾਨ ਨੂੰ ਮਾਇਆ ਦੇ ਸੰਗਲਾਂ ਵਿਚ ਬੰਨ੍ਹ ਲਿਆ ਹੈ। ਇਹ ਸਵੈ-ਚੇਤੰਨਤਾ ਦਾ ਸੰਦੇਸ਼ ਹੈ।

ਇਸੇ ਪ੍ਰਕਾਰ 'ਰਾਗ ਆਸਾ ਮਹਲਾ ੩ ਪਟੀ' ਬਾਣੀ ਵਿਚ ਸ੍ਰੀ ਗੁਰੂ ਅਮਰਦਾਸ ਜੀ ਕੱਕਾ ਅੱਖਰ ਰਾਹੀਂ ਉਪਦੇਸ਼ ਦ੍ਰਿੜਾਉਂਦੇ ਹਨ:

*ਕਕੈ ਕਾਮਿ ਕ੍ਰੋਧਿ ਭਰਮਿਓਹੁ ਮੂੜੇ ਮਮਤਾ ਲਾਗੇ ਤੁਧੁ ਹਰਿ ਵਿਸਰਿਆ॥*
*ਪੜਹਿ ਗੁਣਹਿ ਤੂੰ ਬਹੁਤੁ ਪੁਕਾਰਹਿ ਵਿਣੁ ਬੂਝੇ ਤੂੰ ਡੂਬਿ ਮੁਆ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੩੫)*

ਭਾਵ ਹੇ ਮੂਰਖ (ਮੂੜੇ)! ਕੱਕਾ ਅੱਖਰ ਰਾਹੀਂ ਸਮਝ ਕਿ ਤੂੰ ਆਪ ਕਾਮ ਕ੍ਰੋਧ ਵਿਚ ਫਸਿਆ ਕੁਰਾਹੇ ਪਿਆ ਹੈਂ ਤੇ ਲਾਲਚ (ਮਮਤਾ) ਵਿਚ ਪ੍ਰਭੂ (ਹਰਿ) ਨੂੰ ਵਿਸਾਰ ਦਿੱਤਾ ਹੈ। ਤੂੰ ਧਰਮ ਪੁਸਤਕਾਂ ਪੜ੍ਹਦਾ (ਪੜਹਿ) ਤੇ ਵਿਚਾਰਦਾ (ਗੁਣਹਿ) ਹੋਇਆ, ਉੱਚੀ ਉੱਚੀ ਹੋਰਨਾਂ ਨੂੰ ਸੁਣਾਉਂਦਾ (ਪੁਕਾਰਹਿ) ਹੈਂ, ਪਰ ਸਹੀ ਜੀਵਨ ਜੁਗਤ ਦੀ ਸਮਝ ਤੋਂ ਬਗੈਰ ਲਾਲਚ ਵਿਚ ਡੁੱਬਿਆ ਆਤਮਿਕ ਮੌਤੇ ਮਰ ਚੁੱਕਾ ਹੈਂ।

ਕੱਕਾ ਅੱਖਰ ਰਾਹੀਂ ਹੀ ਸ੍ਰੀ ਗੁਰੂ ਅਰਜਨ ਦੇਵ ਜੀ 'ਗਉੜੀ ਬਾਵਨ ਅੱਖਰੀ

**ਪ੍ਰਿੰਸੀਪਲ, ਖਾਲਸਾ ਕਾਲਜ ਸੀ. ਸੈ. ਸਕੂਲ, ਜੀ. ਟੀ. ਰੋਡ, ਸ੍ਰੀ ਅੰਮ੍ਰਿਤਸਰ- ੧੪੩੦੦੨; ਮੋ. +੯੧੯੮੧੫੯੮੫੫੫੯*

ਮਹਲਾ ੫' ਪਵੜੀ (ਪਉੜੀ) ਦੀਆਂ ਪਹਿਲੀਆਂ ਚਾਰ ਪੰਕਤੀਆਂ ਵਿਚ ਇਉਂ ਫ਼ੁਰਮਾਉਂਦੇ ਹਨ:

*ਕਕਾ ਕਾਰਨ ਕਰਤਾ ਸੋਊ॥ ਲਿਖਿਓ ਲੇਖੁ ਨ ਮੇਟਤ ਕੋਊ॥*
*ਨਹੀ ਹੋਤ ਕਛੁ ਦੋਊ ਬਾਰਾ॥ ਕਰਨੈਹਾਰੁ ਨ ਭੂਲਨਹਾਰਾ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੫੩)*

ਭਾਵ ਕਿ ਹੇ ਭਾਈ! ਇਹ ਸਮਝ ਲੈ ਕਿ ਕਰਤਾ (ਪ੍ਰਭੂ) ਆਪ ਹੀ ਸ੍ਰਿਸ਼ਟੀ ਦੇ ਕਾਰ-ਵਿਹਾਰ ਦਾ ਸਬੱਬ ਹੈ ਤੇ ਉਸ ਦੇ ਲਿਖੇ ਲੇਖ ਨੂੰ ਕੋਈ ਹੋਰ ਮਿਟਾ ਨਹੀਂ ਸਕਦਾ। ਉਹ ਕਰਤਾ ਕਦੇ ਵੀ ਭੁੱਲਣਹਾਰਾ ਨਹੀਂ ਹੈ ਤੇ ਉਸ ਨੂੰ ਕਿਸੇ ਵੀ ਕਾਰ ਨੂੰ ਦੂਜੀ ਵਾਰ (ਬਾਰਾ) ਨਹੀਂ ਕਰਨਾ ਪੈਂਦਾ, ਕਿਉਂਕਿ ਪ੍ਰਭੂ ਅਭੁੱਲ ਹੈ।

ਇਸੇ ਪ੍ਰਕਾਰ 'ਬਾਵਨ ਅਖਰੀ ਕਬੀਰ ਜੀਉ ਕੀ' ਬਾਣੀ ਵਿਚ ਕੱਕਾ ਅੱਖਰ ਰਾਹੀਂ ਇਉਂ ਫ਼ੁਰਮਾਨ ਹੈ:

*ਕਕਾ ਕਿਰਣਿ ਕਮਲ ਮਹਿ ਪਾਵਾ॥ ਸਸਿ ਬਿਗਾਸ ਸੰਪਟ ਨਹੀ ਆਵਾ॥*
*ਅਰੁ ਜੇ ਤਹਾ ਕੁਸਮ ਰਸੁ ਪਾਵਾ॥ ਅਕਹ ਕਹਾ ਕਹਿ ਕਾ ਸਮਝਾਵਾ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੩੪੦)*

ਭਾਵ ਕਿ ਕੱਕਾ ਅੱਖਰ ਰਾਹੀਂ ਸਮਝਣਾ ਹੈ ਕਿ ਜਦ ਗਿਆਨ ਕਿਰਨ (ਕਿਰਣਿ), ਹਿਰਦੇ ਰੂਪੀ ਕਮਲ ਵਿਚ ਟਿਕਾ ਲਈ ਤਾਂ ਅਜਿਹਾ ਖਿੜਿਆ ਫੁੱਲ ਫਿਰ ਚੰਦਰਮਾ ਦੀ ਚਾਨਣੀ (ਸਸਿ ਬਿਗਾਸ) ਨਾਲ ਢੱਕਿਆ (ਸੰਪਟ) ਜਾਂ ਮੀਟਿਆ ਨਹੀਂ ਜਾਏਗਾ ਅਤੇ (ਅਰੁ) ਜੇ ਕਦੀ ਮੈਂ ਉਸ ਕਮਲ ਫੱਲ (ਕੁਸਮ) ਦਾ ਰਸ ਮਾਣ ਲਵਾਂ ਤਾਂ ਉਹ ਕਥਨ ਤੋਂ ਬਾਹਰਾ ਹੈ, ਮੈਂ ਬਿਆਨ ਨਹੀਂ ਕਰ ਸਕਾਂਗਾ।

ਕੱਕਾ ਅੱਖਰ ਰਾਹੀਂ ਵਿਚਾਰ ਦਾ ਤੱਤਸਾਰ ਹੈ ਕਿ ਮਨੁੱਖੀ ਜੀਵਨ ਦੇ ਅਸਲ ਮਨੋਰਥ ਦੀ ਪਹਿਚਾਣ ਕਰਨੀ ਹੈ ਕਿ ਅਜਾਈਂ ਹੀ ਬੀਤ ਨਾ ਜਾਵੇ। ਧਰਮ ਗ੍ਰੰਥਾਂ ਦੇ ਪਾਠ ਪਠਨ ਦੇ ਨਾਲ ਨਾਲ ਬਖਸ਼ੀ ਹੋਈ ਸਿੱਖਿਆ ਉੱਪਰ ਅਮਲ ਵੀ ਕਰਨਾ ਹੈ। ਇਸ ਦ੍ਰਿਸ਼ਟ ਤੇ ਅਦ੍ਰਿਸ਼ਟ ਸੰਸਾਰ ਵਿਚ ਇਕ ਪ੍ਰਭੂ ਦੀ ਹੀ ਸ਼ਕਤੀ ਵਰਤ ਰਹੀ ਹੈ। ਜੇ ਉਸ ਕਰਤੇ ਦਾ ਨਾਮ ਹਿਰਦੇ ਵਿਚ ਵੱਸ ਜਾਏ ਤਾਂ ਜੀਵਨ ਅਨੰਦਮਈ ਹੋਵੇਗਾ।

## 'ਖ' ਅੱਖਰ ਰਾਹੀਂ ਗੁਰ-ਉਪਦੇਸ਼

ਖੱਖਾ ਗੁਰਮੁਖੀ ਵਰਣਮਾਲਾ ਦਾ ਸੱਤਵਾਂ ਅੱਖਰ ਤੇ ਵਿਅੰਜਨ ਹੈ। ਇਹ ਕਵਰਗ ਦਾ ਦੂਜਾ ਅੱਖਰ ਹੈ। ਇਸ ਦਾ ਉਚਾਰਨ ਕੰਠ ਤੋਂ ਹੁੰਦਾ ਹੈ। ਖੱਖਾ ਨਾਲ ਸਾਰੀਆਂ ਹੀ ਮਾਤਰਾਵਾਂ ਲੱਗਦੀਆਂ ਹਨ।

'ਰਾਗ ਆਸਾ ਮਹਲਾ ੧ ਪਟੀ' ਬਾਣੀ ਵਿਚ ਖ ਅੱਖਰ ਛੇਵੇਂ ਸਥਾਨ 'ਤੇ ਹੈ ਅਤੇ ਇਸ ਰਾਹੀਂ ਸਤਿਗੁਰਾਂ ਨੇ ਇਉਂ ਉਪਦੇਸ਼ ਬਖਸ਼ਿਆ ਹੈ:

*ਖਖੈ ਖੁੰਦਕਾਰੁ ਸਾਹ ਆਲਮੁ ਕਰਿ ਖਰੀਦਿ ਜਿਨਿ ਖਰਚੁ ਦੀਆ॥*

*ਬੰਧਨਿ ਜਾ ਕੈ ਸਭੁ ਜਗੁ ਬਾਧਿਆ ਅਵਰੀ ਕਾ ਨਹੀ ਹੁਕਮੁ ਪਇਆ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੩੨)*

ਭਾਵ, ਹੇ ਭਾਈ! ਖੱਖਾ ਅੱਖਰ ਰਾਹੀਂ ਸਮਝੋ ਕਿ ਪਰਮਾਤਮਾ (ਖੁੰਦਕਾਰੁ) ਸਾਰੀ ਦੁਨੀਆ ਦਾ ਪਾਤਿਸ਼ਾਹ (ਸਾਹ ਆਲਮੁ) ਹੈ ਤੇ ਉਸ ਕਰਤੇ ਨੇ ਜੀਵ ਨੂੰ ਖਰੀਦ ਕੇ (ਕਰਿ ਖਰੀਦ) ਸੰਸਾਰ ਵਿਚ ਨਾਮ ਦਾ ਵਣਜ ਕਰਨ ਲਈ ਖਰਚ ਦੇ ਕੇ ਭੇਜਿਆ ਹੈ ਤੇ ਰੋਜ਼ੀ ਦਿੱਤੀ ਹੈ। ਸਾਰਾ ਸੰਸਾਰ ਉਸ ਦੀ ਮਰਯਾਦਾ (ਬੰਧਨਿ) ਵਿਚ ਬੱਝਿਆ ਹੋਇਆ ਹੈ ਤੇ ਇੱਥੇ ਹੋਰ ਕਿਸੇ ਦਾ (ਅਵਰੀ ਕਾ) ਹੁਕਮ ਨਹੀਂ ਚੱਲਦਾ।

ਇਸੇ ਪ੍ਰਕਾਰ ਖੱਖਾ ਅੱਖਰ ਰਾਹੀਂ 'ਗਉੜੀ ਬਾਵਨ ਅਖਰੀ ਮਹਲਾ ੫' ਬਾਣੀ ਵਿਚ ਪੰਚਮ ਪਾਤਸ਼ਾਹ ਜੀ ਨੇ ਇਉਂ ਉਪਦੇਸ਼ ਬਖਸ਼ਿਸ਼ ਕੀਤਾ ਹੈ:

*ਖਖਾ ਖੂਨਾ ਕਛੁ ਨਹੀ ਤਿਸੁ ਸੰਮ੍ਰਥ ਕੈ ਪਾਹਿ॥*
*ਜੋ ਦੇਨਾ ਸੋ ਦੇ ਰਹਿਓ ਭਾਵੈ ਤਹ ਤਹ ਜਾਹਿ॥*
*ਖਰਚੁ ਖਜਾਨਾ ਨਾਮ ਧਨੁ ਇਆ ਭਗਤਨ ਕੀ ਰਾਸਿ॥*
*ਖਿਮਾ ਗਰੀਬੀ ਅਨਦ ਸਹਜ ਜਪਤ ਰਹਹਿ ਗੁਣਤਾਸ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੫੩)*

ਭਾਵ, ਖੱਖਾ ਅੱਖਰ ਰਾਹੀਂ ਇਸ ਸੱਚਾਈ ਨੂੰ ਸਮਝੋ ਕਿ ਉਸ ਸਮਰੱਥ ਪ੍ਰਭੂ ਦੇ ਪਾਸ (ਪਾਹਿ) ਕਿਸੇ ਵਸਤ ਦੀ ਘਾਟ (ਖੂਨਾ) ਨਹੀਂ ਹੈ ਤੇ ਜੋ ਉਸ ਨੇ ਦੇਣਾ ਹੈ, ਉਹ ਦਾਤ ਦੇ ਰਿਹਾ ਹੈ। ਭਾਵੇਂ ਜੀਵ ਇੱਛਾ ਅਨੁਸਾਰ ਕਿਧਰੇ ਵੀ ਚਲਾ ਜਾਵੇ, ਪਰ ਪ੍ਰਾਪਤ ਦਾਤ ਤੋਂ ਵਧੀਕ ਨਹੀਂ ਮਿਲੇਗਾ। ਇਸ ਲਈ ਨਾਮ ਰੂਪੀ ਧਨ ਭਗਤ ਜਨਾਂ ਦਾ ਖ਼ਜ਼ਾਨਾ ਹੈ ਤੇ ਇਸੇ ਪੂੰਜੀ (ਰਾਸਿ) ਨੂੰ ਉਹ ਸਦਾ ਵਰਤਦੇ ਹਨ। ਉਹ ਗੁਣਾਂ ਦੇ ਖ਼ਜ਼ਾਨੇ (ਗੁਣਤਾਸ) ਪ੍ਰਭੂ ਨੂੰ ਸਿਮਰਦੇ ਹਨ ਤੇ ਉਨ੍ਹਾਂ ਦੇ ਅੰਦਰ ਖਿਮਾਂ, ਨਿਮਰਤਾ (ਗਰੀਬੀ), ਆਤਮਿਕ ਅਨੰਦ ਤੇ ਸਹਿਜ ਦੀ ਅਵਸਥਾ ਸਦੀਵ ਰਹਿੰਦੀ ਹੈ।

ਅੱਗੇ ਸਤਿਗੁਰੂ ਇਸੇ ਬਾਣੀ ਵਿਚ ਖੱਖਾ ਅੱਖਰ ਰਾਹੀਂ ਸਿਮਰਨ ਵਾਲੇ ਦੀ ਆਤਮਿਕ ਅਵਸਥਾ ਦਾ ਵਰਣਨ ਕਰਦੇ ਹਨ:

*ਖਖਾ ਖਰਾ ਸਰਾਹਉ ਤਾਹੂ॥*
*ਜੋ ਖਿਨ ਮਹਿ ਊਨੇ ਸੁਭਰ ਭਰਾਹੂ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੨੬੦)*

ਭਾਵ–ਮੈਂ ਉਸ ਪਰਮਾਤਮਾ ਦੀ ਸਲਾਹੁਤਾ (ਸਰਾਹਉ) ਮਨ ਲਾ ਕੇ ਕਰਦਾ ਹਾਂ ਜੋ ਇਕ ਖਿਨ ਵਿਚ ਖਾਲੀ ਜਾਂ ਸੱਖਣੇ (ਊਣੇ) ਨੂੰ ਨਕਾ ਨਕ (ਸੁਭਰ) ਭਰ ਦਿੰਦਾ ਹੈ।

'ਖਖਾ' ਅੱਖਰ ਰਾਹੀਂ ਹੀ 'ਰਾਗ ਗਉੜੀ ਪੂਰਬੀ ਬਾਵਨ ਅਖਰੀ ਕਬੀਰ ਜੀਉ ਕੀ' ਬਾਣੀ ਵਿਚ ਇਉਂ ਉਪਦੇਸ਼ ਦ੍ਰਿੜ੍ਹਾਇਆ ਹੈ:

*ਖਖਾ ਇਹੈ ਖੋੜਿ ਮਨ ਆਵਾ॥*

*ਖੋੜੇ ਛਾਡਿ ਨ ਦਹ ਦਿਸ ਧਾਵਾ॥*

*ਖਸਮਹਿ ਜਾਣਿ ਖਿਮਾ ਕਰਿ ਰਹੈ॥*

*ਤਉ ਹੋਇ ਨਿਖਿਅਉ ਅਖੈ ਪਦੁ ਲਹੈ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੩੪੦)*

ਜਦ ਮਨ ਰੂਪੀ ਪੰਛੀ, ਅੰਤਰ ਆਤਮਾ ਰੂਪੀ (ਖੋੜਿ) ਭਾਵ ਪ੍ਰਭੂ ਚਰਨਾਂ ਵਿਚ ਆ ਟਿਕਦਾ ਹੈ ਤਾਂ ਫਿਰ ਇਹ ਆਹਲਣੇ (ਖੋੜੇ) ਨੂੰ ਛੱਡ ਕੇ ਦਸੀਂ ਪਾਸੀਂ (ਦਹਦਿਸ) ਨਹੀਂ ਭਟਕਦਾ। ਇਸ ਤਰ੍ਹਾਂ ਖਸਮ ਪ੍ਰਭੂ ਨਾਲ (ਖਸਮਹਿ) ਪ੍ਰੀਤ ਪਾ ਕੇ ਖਿਮਾ ਦੇ ਸੋਮੇ (ਖਿਮਾਕਰਿ) ਪ੍ਰਭੂ ਵਿਚ ਟਿਕਿਆ ਰਹਿੰਦਾ ਹੈ ਤੇ ਤਦ ਅਵਿਨਾਸ਼ੀ (ਨਿਖਿਅਉ) ਪ੍ਰਭੂ ਨਾਲ ਸਾਂਝ ਪਾ ਕੇ ਨਾਸ਼ ਰਹਿਤ ਪਦਵੀ (ਅਖੈ ਪਦੁ) ਪ੍ਰਾਪਤ ਕਰ ਲੈਂਦਾ ਹੈ।

ਤੱਤਸਾਰ ਕਿ ਪ੍ਰਭੂ ਸਾਰੀ ਸ੍ਰਿਸ਼ਟੀ ਦਾ ਮਾਲਕ ਹੈ ਤੇ ਉਸ ਦੇ ਹੁਕਮ ਵਿਚ ਸਭ ਕੁਝ ਵਾਪਰ ਰਿਹਾ ਹੈ। ਪ੍ਰਭੂ ਦੇ ਖ਼ਜ਼ਾਨੇ ਅਤੋਲ ਤੇ ਅਮੁੱਕ ਹਨ। ਉਸ ਦੇ ਨਾਮ ਦਾ ਸਿਮਰਨ ਕਰਨ ਵਾਲਿਆਂ ਪਾਸ ਹਲੀਮੀ ਤੇ ਆਤਮਿਕ ਅਨੰਦ ਦਾ ਪ੍ਰਤਾਪ ਸਦੀਵ ਰਹਿੰਦਾ ਹੈ। ਜੇ ਜਗਿਆਸੂ ਦਾ ਮਨ ਪ੍ਰਭੂ ਚਰਨਾਂ ਵਿਚ ਟਿਕ ਜਾਵੇ ਤਾਂ ਬੇਲੋੜੀਆਂ ਭਟਕਣਾ ਖਤਮ ਹੋ ਜਾਂਦੀਆਂ ਹਨ ਤੇ ਜੀਵਨ ਯਾਤਰਾ ਸਫਲ ਹੋ ਜਾਂਦੀ ਹੈ। ■

## ਸਿੱਖ ਮਿਸ਼ਨ ਨੇਪਾਲ ਵੱਲੋਂ ਗੁਰਮਤਿ ਸਮਾਗਮ

ਸ. ਅਮਰਜੀਤ ਸਿੰਘ, ਇੰਚਾਰਜ ਸਿੱਖ ਮਿਸ਼ਨ ਨੇਪਾਲ ਵੱਲੋਂ ਪੁੱਜੀ ਰਿਪੋਰਟ ਅਨੁਸਾਰ ੧੯ ਜੁਲਾਈ ਤੋਂ ੨੦ ਜੁਲਾਈ, ੨੦੨੨ ਤਕ ਗੁਰਦੁਆਰਾ ਗੁਰੂ ਨਾਨਕ ਸਤਿਸੰਗ ਬੀਰ ਗੰਜ ਅਤੇ ੨੧ ਜੁਲਾਈ ਤੋਂ ੨੫ ਜੁਲਾਈ, ੨੦੨੨ ਤਕ ਗੁਰਦੁਆਰਾ ਗੁਰੂ ਨਾਨਕ ਸਤਿਸੰਗ ਕਾਠਮੰਡੂ, ਨੇਪਾਲ ਵਿਖੇ ਸਵੇਰੇ ਅਤੇ ਸ਼ਾਮ ਨੂੰ ਗੁਰਮਤਿ ਸਮਾਗਮ ਕਰਵਾਏ ਗਏ ਜਿਸ ਵਿਚ ਸਥਾਨਕ ਰਾਗੀ ਜਥਾ ਭਾਈ ਗੋਬਿੰਦ ਸਿੰਘ, ਨੇਪਾਲ ਮਿਸ਼ਨ ਦੇ ਪ੍ਰਚਾਰਕ ਭਾਈ ਗੁਰਬਖਸ਼ ਸਿੰਘ ਅਤੇ ਭਾਈ ਹਰਵਿੰਦਰ ਸਿੰਘ (ਸਿੱਖ ਮਿਸ਼ਨ ਜੰਮੂ) ਨੇ ਸੰਗਤਾਂ ਨੂੰ ਗੁਰਬਾਣੀ ਅਤੇ ਸਿੱਖ ਇਤਿਹਾਸ ਨਾਲ ਜੋੜਿਆ।

ਫਰਵਰੀ ੨੦੨੩ ਦਾ ਬਾਕੀ

# ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੀ ਅੱਠ ਪਹਿਰੀ ਮਰਯਾਦਾ

*-ਸ. ਮੋਹਨ ਸਿੰਘ ਉਰਲਾਣਾ**

**ਚੌਥਾ ਹੁਕਮਨਾਮਾ :**

ਸਮਾਂ ਪੂਰਾ ਹੋਣ 'ਤੇ ਰਾਗੀ ਜਥਾ- *ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ. . . ॥* ਵਾਲਾ ਸਵੱਯਾ ਪੂਰਾ ਪੜ੍ਹਦਾ ਹੈ ਅਤੇ ਗ੍ਰੰਥੀ ਜੀ ਅਖੀਰਲੇ ਤਿੰਨ ਮੰਗਲਾਚਰਣ ਪੜ੍ਹ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚੋਂ ਤਕਰੀਬਨ ਰਹਰਾਸਿ ਸਾਹਿਬ ਦੇ ਪਾਠ ਸਮੇਂ ਆਇਆ ਹੁਕਮਨਾਮਾ ਹੀ ਲੈਂਦੇ ਹਨ।

ਇਸ ਉਪਰੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੁਖ ਆਸਣ ਕਰਦਿਆਂ ਹੋਇਆਂ ਗ੍ਰੰਥੀ ਜੀ :

*-ਸਿਰ ਮਸ੍ਤਕ ਰਖ੍ਯਾ ਪਾਰਬ੍ਰਹਮੰ. . . ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੫੮)*

*-ਤਾਤੀ ਵਾਉ ਨ ਲਗਈ. . . ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੮੧੯)*

ਅਤੇ ਸੋਹਿਲਾ ਸਾਹਿਬ ਦਾ ਪਾਠ ਕਰਦੇ ਹਨ। ਇਸ ਦੌਰਾਨ ਸੁਖ ਆਸਣ ਵਾਲੇ ਟੈਰੀਕਾਟ ਦੇ ਚਾਰੇ ਚਿੱਟੇ ਰੁਮਾਲੇ ਸਮੇਤ ਉੱਪਰਲੀ ਚਿੱਟੀ ਚਾਦਰ (ਜਿਹੜੀ ਦੋਹਰੀ ਕਰ ਕੇ ਸਰੂਪ ਉੱਪਰ ਸਜਾਈ ਜਾਂਦੀ ਹੈ) ਬਦਲੇ ਜਾਂਦੇ ਹਨ ਤੇ ਉਨ੍ਹਾਂ ਦੀ ਥਾਂ ਵਰਤੇ ਜਾਣ ਵਾਲੇ ਰੁਮਾਲਿਆਂ ਦੀਆਂ ਕੰਨੀਆਂ ਮੋੜਦਿਆਂ ਪਹਿਲੇ ਰੁਮਾਲੇ ਨੂੰ ਕ੍ਰਮਵਾਰ ਸੱਜੇ, ਸਾਹਮਣੇ, ਖੱਬੇ ਤੇ ਸਿੰਘ ਸਾਹਿਬ ਵਾਲੇ ਪਾਸਿਆਂ ਤੋਂ ਭੰਨਿਆ ਜਾਂਦਾ ਹੈ। ਉਸ ਤੋਂ ਬਾਅਦ ਤਿੰਨੇ ਰੁਮਾਲੇ ਤੇ ਚਾਦਰ ਦੀਆਂ ਕੰਨੀਆਂ ਸਾਹਮਣੇ, ਸੱਜੇ, ਖੱਬੇ ਤੇ ਗ੍ਰੰਥੀ ਜੀ ਵੱਲੋਂ ਮੋੜ ਕੇ ਸੁਖ ਆਸਣ ਕਰ ਦਿੱਤਾ ਜਾਂਦਾ ਹੈ ਅਤੇ ਫਿਰ ਸਰੂਪ ਦੇ ਉੱਪਰ ਸੁੰਦਰ ਕਢਾਈ ਵਾਲਾ ਰੁਮਾਲਾ ਸਜਾਇਆ ਜਾਂਦਾ ਹੈ। ਫਿਰ ਰਾਗੀ ਜਥਾ- *ਸੰਤ ਜਨਾ ਮਿਲਿ ਹਰਿ ਜਸੁ ਗਾਇਓ॥* ਵਾਲਾ ਸ਼ਬਦ ਪੜ੍ਹਦਾ ਹੈ।

**ਛੇਵੀਂ ਅਰਦਾਸ :**

ਉਪਰੰਤ ਕੀਰਤਨ ਸੋਹਿਲੇ ਦੇ ਪਾਠ, ਸੁਖ ਆਸਣ ਦੀ ਸੇਵਾ ਅਤੇ ਸਵਾਰੀ ਸਾਹਿਬ ਦੇ ਚੱਲਣ ਦੀ ਅਰਦਾਸ ਕੀਤੀ ਜਾਂਦੀ ਹੈ।

**ਸਵਾਰੀ ਸਾਹਿਬ ਕੋਠਾ ਸਾਹਿਬ ਵੱਲ :**

ਫਿਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਵਾਰੀ ਕੋਠਾ ਸਾਹਿਬ ਵੱਲ ਚੱਲ ਪੈਂਦੀ ਹੈ ਤੇ ਦਰਸ਼ਨੀ ਡਿਉੜੀ ਤੋਂ ਪਾਲਕੀ ਸਾਹਿਬ ਦੇ ਬਾਹਰ ਆ ਜਾਣ ਸਾਰ ਸ੍ਰੀ ਅਕਾਲ

*#ਐਲ ੬/੯੦੫, ਗਲੀ ਨੰ:੩/੪ ਨਿਊ ਸ਼ਹੀਦ ਊਧਮ ਸਿੰਘ ਨਗਰ, ਸ੍ਰੀ ਅੰਮ੍ਰਿਤਸਰ-੧੪੩੦੦੬; ਮੋ: +੯੧੯੭੭੯੬੦੮੦੫੦

ਤਖ਼ਤ ਸਾਹਿਬ ਉੱਪਰ ਨਗਾਰਾ ਵੱਜਣਾ ਅਰੰਭ ਹੋ ਜਾਂਦਾ ਹੈ ਤੇ ਕੋਠਾ ਸਾਹਿਬ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਪੜਣ ਤੀਕ ਵੱਜਦਾ ਰਹਿੰਦਾ ਹੈ। ਗ੍ਰੰਥੀ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਪਾਲਕੀ ਸਾਹਿਬ ਤੋਂ ਆਪਣੇ ਸੀਸ 'ਤੇ ਲੈ ਕੇ ਦੱਖਣੀ ਬਾਹੀ ਦੀਆਂ ਪਉੜੀਆਂ ਚੜ੍ਹ ਕੇ ਕੋਠਾ ਸਾਹਿਬ ਵਿਖੇ ਪਲੰਘ ਸਾਹਿਬ ਉੱਪਰ ਸਥਾਪਨ ਕਰ ਕੇ ਸੰਖੇਪ ਅਰਦਾਸ ਕਰਨ ਉਪਰੰਤ ਬਾਹਰ ਆ ਜਾਂਦੇ ਹਨ।

ਜਦੋਂ ਸਵਾਰੀ ਦਰਸ਼ਨੀ ਡਿਉੜੀ ਤੋਂ ਬਾਹਰ ਆ ਜਾਂਦੀ ਹੈ ਤਾਂ ਦਰਸ਼ਨੀ ਡਿਉੜੀ ਦੇ ਅਤੇ ਜਦੋਂ ਸਰੂਪ ਕੋਠਾ ਸਾਹਿਬ ਵਿਖੇ ਸਥਾਪਿਤ ਹੋ ਜਾਂਦਾ ਹੈ ਤਾਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਕਿਵਾੜ ਬੰਦ ਹੋ ਜਾਂਦੇ ਹਨ।

**ਵਿਲੱਖਣ ਮਰਯਾਦਾ :**

ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਵਿਖੇ ਕੀਰਤਨ ਦੀਆਂ ਸਾਰੀਆਂ ਚੌਂਕੀਆਂ ਵਿਚ ਗੁਰਬਾਣੀ ਦਾ ਨਿਰੋਲ ਕੀਰਤਨ ਹੀ ਹੁੰਦਾ ਹੈ, ਜਿਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੇ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੀ ਬਾਣੀ, ਭਾਈ ਗੁਰਦਾਸ ਜੀ ਦੀਆਂ ਚਾਲੀ ਵਾਰਾਂ ਤੇ ਕਬਿੱਤ ਸਵੱਈਏ ਅਤੇ ਭਾਈ ਨੰਦ ਲਾਲ ਜੀ ਦੀ ਰਚਨਾਵਲੀ ਦਾ ਗਾਇਣ ਹੀ ਕੀਤਾ ਜਾਂਦਾ ਹੈ, ਇਸ ਤੋਂ ਇਲਾਵਾ ਕਿਸੇ ਹੋਰ ਰਚਨਾ ਦਾ ਕੀਰਤਨ ਨਹੀਂ ਹੁੰਦਾ। ਇਸ ਦੌਰਾਨ ਨਾ ਵਿਆਖਿਆ, ਨਾ ਸ਼ਬਦ ਭੇਟ ਦੀ ਅਰਦਾਸ ਅਤੇ ਨਾ ਹੀ ਕੋਈ ਸੂਚਨਾ ਦਿੱਤੀ ਜਾਂਦੀ ਹੈ। ਕੀਰਤਨ, ਪਾਠ, ਮਹਾਂਵਾਕ ਤੇ ਅਰਦਾਸ ਤੋਂ ਬਿਨਾਂ ਹੋਰ ਕੋਈ ਬਚਨ ਬਿਲਾਸ ਨਹੀਂ ਕੀਤਾ ਜਾਂਦਾ।

ਅੱਠ ਪਹਿਰ ਕੀਰਤਨ, ਪਾਠ, ਸਿਮਰਨ ਆਦਿਕ ਸ੍ਰੀ ਹਰਿਮੰਦਰ ਸਾਹਿਬ ਵਿਖੇ ਹੀ ਹੁੰਦਾ ਹੈ, ਹੋਰ ਕਿਤੇ ਵੀ ਨਹੀਂ। ਇਸੇ ਕਰ ਕੇ ਹੀ ਇੱਥੋਂ ਦੀ ਮਰਯਾਦਾ ਵਿਲੱਖਣ ਹੈ।

**ਅੰਮ੍ਰਿਤ ਸਰੋਵਰ :** ਸ੍ਰੀ ਗੁਰੂ ਰਾਮਦਾਸ ਜੀ ਨੇ ਸੰਮਤ ੧੬੩੪ ਵਿਚ ਇਸ ਸਰੋਵਰ ਦੀ ਖੁਦਾਈ ਦਾ ਕਾਰਜ ਅਰੰਭ ਕੀਤਾ ਹੈ, ਜਿਸ ਨੂੰ ਬਾਅਦ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਦੇ ਪੌੜ ਪੱਕੇ ਕਰਵਾਏ।

**ਸੱਚਖੰਡ ਸ੍ਰੀ ਹਰਿਮੰਦਰ ਸਾਹਿਬ :** ਹਰੀ ਦਾ ਘਰ, ਸੱਚਾ ਸਥਾਨ। ਅੰਮ੍ਰਿਤ ਸਰੋਵਰ ਦੇ ਵਿਚਕਾਰ ਹਰੀ ਦੇ ਨਾਂ 'ਤੇ ੧ ਮਾਘ ੧੬੪੫ ਬਿਕ੍ਰਮੀ/ ਸੰਨ ੧੫੮੮ ਈ. ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜੋ ਧਰਮ ਸਥਾਨ ਬਣਵਾਇਆ ਉਸ ਦਾ ਨਾਮ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਹੈ ਜੋ ਸਿੱਖ ਕੌਮ ਦਾ ਮਹਾਨ ਸ਼੍ਰੋਮਣੀ ਸਥਾਨ ਹੈ ਜਿਸ ਦੇ ਦਰਸ਼ਨ ਤੇ ਇਸ਼ਨਾਨ ਕਰ ਕੇ ਪਾਪ ਨਵਿਰਤ ਹੋਈਦਾ ਹੈ।

**ਹਰਿ ਕੀ ਪਉੜੀ :** ਕਰਤਾਰ ਦੇ ਨਾਂ ਦੀ ਪਉੜੀ। ਸ੍ਰੀ ਹਰਿਮੰਦਰ ਸਾਹਿਬ ਜੀ ਦੇ ਪੂਰਬੀ ਦਰਵਾਜ਼ੇ ਦੇ ਸਾਹਮਣੇ ਤੇ ਛੋਟੀ ਪਰਕਰਮਾ ਤੋਂ ਅਗੇਰੇ ਤ੍ਰੈਕੋਨਾ ਸਥਾਨ ਹੈ ਜਿਸ ਦੇ ਅਗਾਂਹ ਜਾ ਕੇ ਪੌੜੀਆਂ ਸਰੋਵਰ ਦੇ ਅੰਦਰ ਹੇਠਾਂ ਉਤਰਦੀਆਂ ਹਨ; ਨੂੰ ਹਰਿ ਕੀ ਪਉੜੀ ਕਿਹਾ ਜਾਂਦਾ ਹੈ। ਹਰ ਯਾਤਰੀ ਇੱਥੋਂ ਅੰਮ੍ਰਿਤ ਦਾ ਚੁਲ੍ਹਾ ਲੈ ਕੇ ਤੇ ਪਿੱਛੇ ਹਟ

ਕੇ ਛੱਕਦਾ ਹੈ। ਹਰ ਜਾਤ, ਨਸਲ ਤੇ ਧਰਮ ਦਾ ਵਿਅਕਤੀ ਇੱਥੋਂ ਚੁਲ੍ਹਾ ਲੈ ਸਕਦਾ ਹੈ ਕਿਉਂ ਕਿ ਗੁਰੂ ਜੀ ਨੇ ਛੂਤ-ਛਾਤ ਦਾ ਭਰਮ ਸਦਾ ਲਈ ਮੇਟ ਦਿੱਤਾ ਹੈ। ਇਸ ਜਗ੍ਹਾ 'ਤੇ ਕੁਰਲਾ ਕਰਨਾ, ਮੂੰਹ ਧੋਣਾ ਤੇ ਇਸ਼ਨਾਨ ਕਰਨਾ ਮਨ੍ਹਾ ਹੈ।

**ਦਰਸ਼ਨੀ ਡਿਉੜੀ :** ਵਿਸ਼ੇਸ਼ਣ-ਦਰਸ਼ਨੀ ਦ੍ਵਾਰ, ਵੇਖਣ ਯੋਗ ਦਰਵਾਜ਼ਾ, ਬਹੁਤ ਸੁੰਦਰ ਦੁਆਰਾ ਸੰਗਿਆ- ਰਾਜ ਭਵਨ ਅਥਵਾ ਧਰਮ ਮੰਦਿਰ ਦਾ ਉਹ ਵੱਡਾ ਦਰਵਾਜ਼ਾ ਜੋ ਸਾਰਿਆਂ ਵਿੱਚੋਂ ਪ੍ਰਮੁੱਖ/ਪ੍ਰਧਾਨ ਹੋਵੇ, ਸਿੰਘ ਪੌਰ। ਅੰਮ੍ਰਿਤ ਸਰੋਵਰ ਦੇ ਪੱਛਮੀ ਕੰਢੇ, ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦਾ ਪ੍ਰਮੁੱਖ ਪ੍ਰਵੇਸ਼ ਦੁਆਰ ਹੈ ਜਿੱਥੋਂ ਲੰਘ ਕੇ ਪੁ.ਲ ਰਾਹੀਂ ਗੁਰੂ-ਦਰਬਾਰ ਜਾਈਦਾ ਹੈ।

**ਸ੍ਰੀ ਅਕਾਲ ਤਖਤ ਸਾਹਿਬ :** ਅਕਾਲ ਦਾ ਸਿੰਘਾਸਣ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਦੇ ਪੱਛਮ ਤੇ ਕੋਠਾ ਸਾਹਿਬ ਦੀ ਉੱਤਰ-ਪੂਰਬ ਦੀ ਬਾਹੀ ਇੱਕ ਉੱਚਾ ਥੜ੍ਹਾ ੫ ਹਾੜ ਸੰਮਤ ੧੬੬੩ ਬਿਕ੍ਰਮੀ/ ਸੰਨ ੧੬੦੬ ਈ. ਵਿਚ ਆਪਣੇ ਹੱਥੀਂ ਬੁਨਿਆਦ ਰੱਖ ਕੇ ਬਾਬਾ ਬੁੱਢਾ ਸਾਹਿਬ ਜੀ ਤੇ ਭਾਈ ਗੁਰਦਾਸ ਜੀ ਤੋਂ ਤਿਆਰ ਕਰਵਾਇਆ ਜਿਸ ਦਾ ਨਾਂ 'ਅਕਾਲ ਬੁੰਗਾ' ਹੋਇਆ ਤੇ ਸਮਾਂ ਪਾ ਕੇ ਇਸ ਦਾ ਨਾਮ 'ਸ੍ਰੀ ਅਕਾਲ ਤਖ਼ਤ ਸਾਹਿਬ' ਹੋ ਗਿਆ ਹੈ ਕਿਉਂਕਿ ਇਹ ਅਕਾਲ ਪੁਰਖ ਦੀ ਆਗਿਆ ਨਾਲ ਬਣਾਇਆ ਗਿਆ ਹੈ। ਜੋ ਸਿੱਖ ਕੌਮ ਦਾ ਪਹਿਲਾ ਤੇ ਸ਼੍ਰੋਮਣੀ ਰਾਜ-ਸਿੰਘਾਸਣ ਹੈ।

**ਕੋਠਾ ਸਾਹਿਬ :** ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਵਿਖੇ ਦਿਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ' ਦਾ ਪ੍ਰਕਾਸ਼ ਹੁੰਦਾ ਤੇ ਰਾਤ੍ਰੀ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਸੰਤੋਖ ਕੇ ਕੋਠਾ ਸਾਹਿਬ ਵਿਖੇ ਰੱਖੇ ਸੁੰਦਰ ਪਲੰਘ ਉੱਪਰ ਬਿਸ੍ਰਾਮ (ਸੁਖਆਸਣ) ਕਰਵਾਇਆ ਜਾਂਦਾ। ਪੰਚਮ ਪਾਤਸ਼ਾਹ ਗੁਰਬਾਣੀ ਦੇ ਸਤਿਕਾਰ ਹਿੱਤ ਪਲੰਘ ਦੇ ਥੱਲੇ ਭੋਏਂ (ਹੇਠਾਂ ਜ਼ਮੀਨ) 'ਤੇ ਆਰਾਮ ਕਰਦੇ। ਪਰੰਪਰਾ ਅਨੁਸਾਰ ਹੁਣ ਵੀ ਸੁਖਆਸਣ ਵਾਲੇ ਪਲੰਘ ਦੇ ਥੱਲੇ ਇੱਕ ਚਿੱਟੀ ਚਾਦਰ ਵਿਛਾਈ ਜਾਂਦੀ ਹੈ, ਜੋ ਇਹ ਯਾਦ ਦਿਵਾਉਂਦੀ ਹੈ ਕਿ ਪੰਜਵੇਂ ਪਾਤਸ਼ਾਹ ਇਸ ਜਗ੍ਹਾ ਜ਼ਮੀਨ 'ਤੇ ਬਿਸ੍ਰਾਮ ਕਰਿਆ ਕਰਦੇ ਸਨ।

**ਸ੍ਰੀ ਗੁਰੂ ਗ੍ਰੰਥ ਸਾਹਿਬ ਜੀ :** ਸੰਸਕ੍ਰਿਤ ਭਾਸ਼ਾ ਦੇ ਗ੍ਰੰਥ ਸ਼ਬਦ ਤੋਂ ਭਾਵ ਉਹ ਪੁਸਤਕ ਜਾਂ ਕਿਤਾਬ ਹੈ ਜਿਸ ਵਿਚ ਮਜ਼ਮੂਨ ਗੁੰਦੇ ਹੋਣ। ਪੰਜਵੇਂ ਪਾਤਸ਼ਾਹ ਜੀ ਨੇ ਪਹਿਲੇ ਗੁਰੂ ਸਾਹਿਬਾਨ ਦੀ, ਆਪਣੀ, ਭਗਤ ਸਾਹਿਬਾਨ ਦੀ, ਭੱਟ ਸਾਹਿਬਾਨ ਤੇ ਸਿੱਖਾਂ ਦੀ ਬਾਣੀ ਦਾ ਸੰਪਾਦਨ ਸ੍ਰੀ ਰਾਮਸਰ ਵਿਖੇ ਭਾਈ ਗੁਰਦਾਸ ਜੀ ਤੋਂ ਕਰਵਾਇਆ ਅਤੇ ਸੰਪਾਦਤ 'ਗ੍ਰੰਥ ਸਾਹਿਬ' (ਸ੍ਰੀ ਗੁਰੂ ਗ੍ਰੰਥ ਸਾਹਿਬ) ਦਾ ਪ੍ਰਕਾਸ਼ ਭਾਦੋਂ ਸੁਦੀ ਏਕਮ ਸੰਮਤ ੧੬੬੧ ਬਿਕ੍ਰਮੀ/ਸੰਨ ੧੬੦੪ ਈ. ਨੂੰ ਸੱਚਖੰਡ ਸ੍ਰੀ ਹਰਿਮੰਦਰ ਜੀ ਸ੍ਰੀ ਦਰਬਾਰ ਸਾਹਿਬ ਵਿਖੇ ਬਾਬਾ ਬੁੱਢਾ ਜੀ ਤੋਂ ਕਰਵਾਇਆ।

ਦਸਮ ਪਾਤਸ਼ਾਹ ਨੇ ਦਮਦਮਾ ਸਾਹਿਬ ਤਲਵੰਡੀ ਸਾਬੋ ਵਿਖੇ ਸੰਮਤ ੧੭੬੩

ਬਿਕ੍ਰਮੀ/ਸੰਨ ੧੭੦੬ ਈ. ਵਿਚ ਭਾਈ ਮਨੀ ਸਿੰਘ ਤੋਂ ਪੁਨਰ-ਸੰਪਾਦਨ ਕਰਵਾਇਆ ਜਿਸ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ੫੯ ਸ਼ਬਦ ਤੇ ੫੭ ਸਲੋਕ ਵੀ ਸ਼ਾਮਲ ਕੀਤੇ। ਕੱਤਕ ਸੁਦੀ ਦੂਜ ਸੰਮਤ ੧੭੬੫ ਬਿਕ੍ਰਮੀ। ੧੬ ਨਵੰਬਰ, ੧੭੦੮ ਈ. ਨੂੰ ਸ੍ਰੀ ਹਜ਼ੂਰ ਸਾਹਿਬ ਨੰਦੇੜ ਵਿਖੇ ਕਲਗੀਧਰ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਤਾ ਸੌਂਪ ਕੇ ਪੰਥ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਮੰਨਣ ਦਾ ਹੁਕਮ ਦਿੱਤਾ।

**ਸ੍ਰੀ ਦਸਮ ਗ੍ਰੰਥ ਸਾਹਿਬ ਜੀ :** ਭਾਈ ਮਨੀ ਸਿੰਘ ਜੀ ਨੇ ਦਸਮ ਪਾਤਸ਼ਾਹ ਜੀ ਦੀ ਬਾਣੀ ਇਕੱਤਰ ਕਰ ਕੇ ਇਕ ਗ੍ਰੰਥ ਦਾ ਸੰਪਾਦਨ ਕੀਤਾ ਜਿਸ ਨੂੰ 'ਦਸਵੇਂ ਪਾਤਸ਼ਾਹ ਕਾ ਗ੍ਰੰਥ' ਕਿਹਾ ਜਾਣ ਲੱਗਾ ਅਤੇ ਵਰਤਮਾਨ ਵਿਚ ਇਸ ਨੂੰ 'ਸ੍ਰੀ ਦਸਮ ਗ੍ਰੰਥ ਸਾਹਿਬ ਜੀ' ਕਿਹਾ ਜਾਂਦਾ ਹੈ।

**ਸੁਖਮਨੀ ਸਾਹਿਬ :** ਗਉੜੀ ਰਾਗ ਵਿਚ ਅੰਕਿਤ ਪੰਜਵੇਂ ਪਾਤਸ਼ਾਹ ਜੀ ਦੀ ਰਚਿਤ ਸੁਖਮਨੀ ਸਿਰਲੇਖ ਹੇਠ ੨੪ ਸਲੋਕਾਂ ਤੇ ੨੪ ਅਸਟਪਦੀਆਂ ਵਾਲੀ ਅਨੰਦ ਪ੍ਰਦਾਨ ਕਰਨ ਵਾਲੀ ਬਾਣੀ।

**ਸੰਧਿਆ ਦਾ ਛੱਕਾ :** ਦੋ ਸਮਿਆਂ ਦੇ ਮੇਲ ਦਾ ਨਾਂ ਸੰਧਿਆ ਹੈ ਜਿਵੇਂ ਕਿ ਰਾਤ ਮਗਰੋਂ ਸਵੇਰ ਅਤੇ ਦਿਨ ਮਗਰੋਂ ਆਥਣ ਦਾ ਸਮਾਂ ਸੰਧਿਆ ਹੈ, ਇਨ੍ਹਾਂ ਦੋਵਾਂ ਸੰਧਿਆਂ ਮੌਕੇ ਸਵੇਰੇ ਆਸਾ ਦੀ ਵਾਰ ਦੀ ਸਮਾਪਤੀ ਅਤੇ ਆਥਣੇ ਸੋ ਦਰੁ ਰਹਰਾਸਿ ਸਾਹਿਬ ਦੇ ਪਾਠ ਦੀ ਅਰੰਭਤਾ ਵੇਲੇ :

*ਹਰਿ ਜੁਗੁ ਜੁਗੁ ਭਗਤ ਉਪਾਇਆ. . . ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੪੫੧)*

ਛੱਕਾ ਪੜ੍ਹਿਆ ਜਾਂਦਾ ਹੈ ਇਸੇ ਕਰਕੇ ਇਸ ਨੂੰ ਸੰਧਿਆ ਦਾ ਛੱਕਾ ਆਖਿਆ ਜਾਂਦਾ ਹੈ।

**ਆਸਾ ਦੀ ਵਾਰ :** ਆਸਾ ਰਾਗ ਦੇ ਅੰਤ ਲਿਖੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸਲੋਕ ਅਤੇ ਪਉੜੀਆਂ ਦੀ ਇਕ ਮਨੋਹਰ ਰਚਨਾ, ਜਿਸ ਵਿਚ ਕੁਝ ਸਲੋਕ ਸ੍ਰੀ ਗੁਰੂ ਅੰਗਦ ਦੇਵ ਦੇ ਭੀ ਹਨ, ਇਸ ਦੇ ਅੰਮ੍ਰਿਤ ਵੇਲੇ ਕੀਰਤਨ ਦੀ ਪਰੰਪਰਾ ਪੁਰਾਤਨ ਸਮੇਂ ਚੱਲੀ ਆਉਂਦੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਰਾਮਦਾਸ ਜੀ ਦੇ ੨੪ ਛੱਕੇ ੨੪ ਪੌੜੀਆਂ ਨਾਲ ਮਿਲਾ ਕੇ ਸਿੱਖਾਂ ਨੂੰ ਕੀਰਤਨ ਕਰਨਾ ਸਿਖਾਇਆ। (*ਮਹਾਨ ਕੋਸ਼* ਪੰਨਾ ੯੨)

**ਅਨੰਦ ਸਾਹਿਬ :** 'ਅਨੰਦ' ਬਾਣੀ ਰਾਗ ਰਾਮਕਲੀ ਵਿਚ ਦਰਜ ਹੈ, ਜੋ ਹਰ ਖੁਸ਼ੀ ਗਮੀ ਦੇ ਮੌਕੇ ਪੜ੍ਹੀ ਜਾਂਦੀ ਹੈ। ਸਿੱਖ ਧਰਮ ਅਨੁਸਾਰ ਵਿਆਹ (ਸ਼ਾਦੀ) ਦਾ ਨਾਉਂ ਭੀ ਅਨੰਦ ਬਾਣੀ ਕਰ ਕੇ ਹੀ ਹੈ। ਅਨੰਦ ਬਾਣੀ ਹੋਰ ਮੰਗਲ ਕਾਰਜਾਂ ਵਿਚ ਭੀ ਪੜ੍ਹੀ ਜਾਂਦੀ ਹੈ। (*ਮਹਾਨ ਕੋਸ਼* ਪੰਨਾ ੬੪)

**ਸੋ ਦਰੁ ਰਹਰਾਸਿ :** ਸ਼ਾਮ ਵੇਲੇ ਸੂਰਜ ਡੁੱਬੇ ਪੜ੍ਹਨੀ ਇਸ ਵਿਚ ਇਹ ਬਾਣੀਆਂ ਹਨ:-

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਿਚ ਲਿਖੇ ਹੋਏ ਨੌਂ ਸ਼ਬਦ ('ਸੋ ਦਰੁ' ਤੋਂ ਲੈ ਕੇ

'ਸਰਣਿ ਪਰੇ ਕੀ ਰਾਖਹੁ ਸਰਮਾ' ਤਕ), ਬੇਨਤੀ ਚੌਪਈ ਪਾਤਸ਼ਾਹੀ ੧੦ (*'ਹਮਰੀ ਕਰੋ ਹਾਥ ਦੈ ਰੱਛਾ'* ਤੋਂ ਲੈ ਕੇ *'ਦੁਸਟ ਦੋਖ ਤੇ ਲੇਹੁ ਬਚਾਈ'* ਤਕ) ਅਤੇ ਸ੍ਵੈਯਾ (*ਪਾਂਇ ਗਹੇ ਜਬ ਤੇ ਤੁਮਰੇ*) ਦੋਹਰਾ (*'ਸਗਲ ਦੁਆਰ ਕਉ ਛਾਡਿ ਕੈ'*), ਅਨੰਦ ਦੀਆਂ ਪਹਿਲੀਆਂ ਪੰਜ ਪਉੜੀਆਂ ਤੇ ਅੰਤਲੀ ਇਕ ਪਉੜੀ, ਮੁੰਦਾਵਣੀ ਤੇ ਸਲੋਕ ਮਹਲਾ ੫ *'ਤੇਰਾ ਕੀਤਾ ਜਾਤੋ ਨਾਹੀ'* (ਸਿੱਖ ਰਹਿਤ ਮਰਯਾਦਾ ਪੰਨਾ ੯-੧੦)

**ਬਾਰਹ ਮਾਹਾ :** ਉਹ ਛੰਦ ਰਚਨਾ ਜਿਸ ਵਿਚ ਬਾਰ੍ਹਾਂ ਮਹੀਨਿਆਂ ਦਾ ਵਰਣਨ ਕੀਤਾ ਗਿਆ ਹੋਵੇ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਤੁਖਾਰੀ ਰਾਗ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਮਾਝ ਰਾਗ ਵਿਚ ਮਨੋਹਰ ਰਚਨਾ। ਮਾਝ ਰਾਗ ਦੇ ਬਾਰਹ ਮਾਹ ਵਿੱਚੋਂ ਨਵੇਂ ਚੜ੍ਹੇ ਦੇਸੀ ਮਹੀਨੇ ਦਾ ਪਾਠ ਸੰਗਤ ਨੂੰ ਸ੍ਰਵਣ ਕਰਾਇਆ ਜਾਂਦਾ ਹੈ ਤੇ ਇਸ ਦੀ ਵਿਆਖਿਆ ਵੀ ਕੀਤੀ ਜਾਂਦੀ ਹੈ।

**ਸੋਹਿਲਾ :** ਸੋਹਿਲਾ ਸਿਰਲੇਖ ਵਾਲੀ ਬਾਣੀ, ਜੋ ਰਾਤੀ ਸੌਣ ਵੇਲੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੁਖਆਸਣ ਕਰਨ ਸਮੇਂ ਅਤੇ ਮ੍ਰਿਤਕ ਪ੍ਰਾਣੀ ਦੇ ਸਰੀਰ ਦੇ ਦਾਹ-ਸਸਕਾਰ ਵਕਤ ਇਸ ਦਾ ਪਾਠ ਕਰਨਾ ਵਿਧਾਨ ਹੈ।

**ਆਰਤੀ :** ਸੰ ਆਰਾਤ੍ਰਿਕ ਸੰਗਜਾ- ਜੋ ਰਾਤ ਬਿਨਾ ਭੀ ਹੋਵੇ, ਅਰਥਾਤ ਦੇਵਤਾ ਦੀ ਮੂਰਤਿ ਅਥਵਾ ਕਿਸੇ ਪੂਜਜ ਅੱਗੇ ਦੀਵੇ ਘੁਮਾ ਕੇ ਪੂਜਨ ਕਰਨਾ। ਆਰਤੀ ਦਿਨ ਨੂੰ ਭੀ ਕੀਤੀ ਜਾਂਦੀ ਹੈ, ਇਸ ਲਈ ਆਰਾਤ੍ਰਿਕ ਸੰਗਜਾ ਹੈ।... ਸਤਿਗੁਰੂ ਨਾਨਕ ਦੇਵ ਨੇ ਇਸ ਆਰਤੀ ਦਾ ਨਿਖੇਧ ਕਰ ਕੇ ਕਰਤਾਰ ਦੀ ਪ੍ਰਾਕ੍ਰਿਤ (ਕੁਦਰਤੀ) ਆਰਤੀ ਦੀ ਮਹਿਮਾ ਦੱਸੀ ਹੈ। (*ਮਹਾਨ ਕੋਸ਼* ਪੰਨਾ ੧੦੪)

**ਅਰਦਾਸ :** ਅਰਦਾਸ ਸੰਸਕ੍ਰਿਤ ਭਾਸ਼ਾ ਦੇ ਸ਼ਬਦ 'ਅਰਦ' ਨੂੰ ਮੰਗਣਾ ਅਤੇ 'ਆਸ' ਨੂੰ ਆਸ਼ਾ ਕਿਹਾ ਜਾਂਦਾ ਹੈ। ਇਸ ਦਾ ਸਮੁੱਚਾ ਅਰਥ ਮੁਰਾਦ ਮੰਗਣ ਦੀ ਕਿਰਿਆ ਹੈ। ਫ਼ਾਰਸੀ ਦੇ 'ਅਰਜ਼ਦਾਸ੍ਤ' ਦੀ ਸੰਗਿਆ ਪ੍ਰਾਰਥਨਾ, ਬੇਨਤੀ ਦੁਆ ਹੈ। ਸਿੱਖ ਧਰਮ ਅੰਦਰ ਨਿਤਨੇਮ ਕਰ ਕੇ, ਪ੍ਰਾਪਤੀ ਲਈ ਜਾਚਨਾ ਕਰ ਕੇ ਅਤੇ ਇੱਛਾ ਪੂਰਤੀ ਉਪਰੰਤ ਧੰਨਵਾਦ ਕਰ ਕੇ ਕੀਤੀ ਬਿਨੈ ਨੂੰ 'ਅਰਦਾਸ' ਕਿਹਾ ਜਾਂਦਾ ਹੈ, ਜੋ ਦੋਵੇਂ ਹੱਥ ਜੋੜ ਕੇ ਖਲੋ ਕੇ ਪਾਰਬ੍ਰਹਮ ਪਰਮੇਸਰ ਅਤੇ ਉਸ ਦੇ ਸਰੂਪ ਗੁਰ ਪਰਮੇਸਰ ਅੱਗੇ ਕੀਤੀ ਜਾਂਦੀ ਹੈ।

***ਚਲਦਾ. . .***

# ਪੁਸਤਕ ਰੀਵਿਊ

ਪੁਸਤਕ : ਐਲਬਮ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਸਮੇਂ ਦੀ ਖ਼ੂਨੀ ਗਾਥਾ
ਕ੍ਰਿਤ : ਸ. ਹਰਵਿੰਦਰ ਸਿੰਘ ਖਾਲਸਾ
ਪ੍ਰਕਾਸ਼ਕ : ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ
ਐਡੀਸ਼ਨ : ਪਹਿਲੀ ਵਾਰ, ਅਗਸਤ, ੨੦੨੨
ਭੇਟਾ : ੨੦੦ ਰੁਪਏ
ਪੰਨੇ : ੯੬

ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਪ੍ਰਕਾਸ਼ਿਤ ਪੁਸਤਕ 'ਐਲਬਮ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਸਮੇਂ ਦੀ ਖ਼ੂਨੀ ਗਾਥਾ' ਬੇਹੱਦ ਹੀ ਮਹੱਤਵਪੂਰਨ ਹੈ। ਪੰਥ-ਪ੍ਰਸਿੱਧ ਲੇਖਕ ਤੇ ਇਤਿਹਾਸਕਾਰ ਸ. ਹਰਵਿੰਦਰ ਸਿੰਘ ਖਾਲਸਾ (ਬਠਿੰਡਾ) ਦੁਆਰਾ ਰਚਿਤ ਇਹ ਐਲਬਮ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਸਮੇਂ ਦੀਆਂ ਉਨ੍ਹਾਂ ਤਮਾਮ ਘਟਨਾਵਾਂ ਦਾ ਸਚਿੱਤਰ ਵਰਣਨ ਕਰਦੀ ਹੈ ਜਿਨ੍ਹਾਂ ਵਿਚ ਸਾਡੇ ਬੇਅੰਤ ਸਿੰਘ-ਸਿੰਘਣੀਆਂ ਸ਼ਹੀਦ ਹੋਏ ਪਰੰਤੂ ਉਨ੍ਹਾਂ ਸਿੱਖੀ ਸਿਦਕ ਨਾ ਹਾਰਿਆ। ਇਹ ਐਲਬਮ "ਉਨ੍ਹਾਂ ਸਿੰਘਾਂ, ਸਿੰਘਣੀਆਂ, ਭੁਝੰਗੀਆਂ ਨੂੰ ਜਿਨ੍ਹਾਂ ਨੇ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਸਮੇਂ ਲੰਬੀਆਂ ਜੇਲ੍ਹਾਂ ਕੱਟੀਆਂ, ਤਸੀਹੇ ਝੱਲੇ ਤੇ ਸ਼ਹੀਦੀਆਂ ਪ੍ਰਾਪਤ ਕੀਤੀਆਂ", ਨੂੰ ਸਮਰਪਿਤ ਕੀਤੀ ਗਈ ਹੈ। ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਸਮੇਂ ਸੰਨ ੧੯੨੦ ਤੋਂ ੧੯੨੫ ਈ. ਤਕ ਪੰਥ ਨੂੰ ਜੋ ਸੰਘਰਸ਼ ਕਰਨਾ ਪਿਆ ਉਸ ਦੌਰਾਨ ਵਾਪਰੇ ਖ਼ੂਨੀ ਸਾਕੇ, ਲੱਗੇ ਮੋਰਚੇ, ਸਿੰਘਾਂ ਵੱਲੋਂ ਆਪਣੇ ਪਿੰਡਿਆਂ 'ਤੇ ਝੱਲੇ ਗਏ ਬੇਅੰਤ ਤਸ਼ੱਦਦ ਤੇ ਜੇਲ੍ਹਾਂ ਵਿਚ ਪੰਥ ਖਾਤਰ ਖਾਧੀਆਂ ਮਾਰਾਂ ਦਾ ਜੋ ਸਚਿੱਤਰ ਇਤਿਹਾਸਿਕ ਬਿਰਤਾਂਤ ਉਲੀਕੀਆ ਹੈ ਉਸ ਤੋਂ ਸਾਡੇ ਪੁਰਾਤਨ ਸਿੰਘਾਂ ਦੇ ਪੰਥਕ ਜਜ਼ਬੇ ਅਤੇ ਆਪਾ ਨਿਛਾਵਰ ਕਰ ਦੇਣ ਦੀ ਭਾਵਨਾ ਦੇ ਦਰਸ਼ਨ ਹੁੰਦੇ ਹਨ। ਅਸਲ ਵਿਚ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਸਮੇਂ ਵਾਪਰੀਆਂ ਘਟਨਾਵਾਂ ਨੂੰ ਬਿਆਨ ਕਰਨ ਵਾਲੀ ਇੱਕ 'ਚਿੱਤਰਕਲਾ ਵਰਕਸ਼ਾਪ' ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਸ. ਹਰਵਿੰਦਰ ਸਿੰਘ ਖਾਲਸਾ (ਬਠਿੰਡਾ) ਦੀ ਅਗਵਾਈ ਵਿਚ ਲਗਵਾਈ ਗਈ ਸੀ। ਇਹ ਵਰਕਸ਼ਾਪ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਥਾਪਨਾ ਦੇ ਸ਼ਤਾਬਦੀ ਸਮਾਰੋਹ (੧੦੦ ਸਾਲਾ) ਦੌਰਾਨ ਆਯੋਜਿਤ ਕੀਤੀ ਗਈ

ਸੀ। ਇਸ ਵਰਕਸ਼ਾਪ ਵਿਚ ਪੰਜਾਬ ਭਰ ਤੋਂ ੩੨ ਚਿੱਤਰਕਾਰਾਂ ਨੇ ਸ਼ਮੂਲੀਅਤ ਕੀਤੀ ਸੀ। ਲੇਖਕ ਅਨੁਸਾਰ ਇਨ੍ਹਾਂ ਚਿੱਤਰਕਾਰਾਂ ਨੇ ੧੯੨੦ ਤੋਂ ਲੈ ਕੇ ੧੭ ਜੁਲਾਈ, ੧੯੨੬ ਈ. ਤਕ (ਸ਼ਹੀਦ ਤੇਜਾ ਸਿੰਘ ਸਮੁੰਦਰੀ) ਸਮੇਤ ਚਿੱਤਰ ਤਿਆਰ ਕੀਤੇ ਹਨ। ਇਨ੍ਹਾਂ ਚਿੱਤਰਾਂ ਵਿਚ ਪ੍ਰਮੁੱਖ ਰੂਪ ਵਿਚ: "੧੨ ਅਕਤੂਬਰ, ੧੯੨੦ ਈ. ਦੀ ਵਾਪਰੀ ਇਤਿਹਾਸਿਕ ਘਟਨਾ", "ਸ੍ਰੀ ਅਕਾਲ ਤਖ਼ਤ ਸਾਹਿਬ ਦਾ ਪ੍ਰਬੰਧ ਸੰਭਾਲਣਾ", "ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਦੇ ਅਣਖੀ ਯੋਧੇ: ਜਥੇਦਾਰ ਕਰਤਾਰ ਸਿੰਘ ਝੱਬਰ", "ਜਥੇਦਾਰ ਤੇਜਾ ਸਿੰਘ ਭੁੱਚਰ", "ਸ੍ਰੀ ਅਕਾਲ ਤਖ਼ਤ ਸਾਹਿਬ ਬੀਬੀ ਤੇਜ ਕੌਰ ਦੀ ਫਰਿਆਦ" "ਸਾਕਾ ਤਰਨ ਤਾਰਨ ਸਾਹਿਬ", "ਜਨਮ ਅਸਥਾਨ ਸ੍ਰੀ ਨਨਕਾਣਾ ਸਾਹਿਬ ਦੇ ਅੰਦਰ ਮਹੰਤ ਵੱਲੋਂ ਕਤਲੇਆਮ", "ਭੁਝੰਗੀ ਦਰਬਾਰਾ ਸਿੰਘ ਜੀ ਸ਼ਹੀਦੀ", "ਸ਼ਹੀਦ ਭਾਈ ਲਛਮਣ ਸਿੰਘ ਧਾਰੋਵਾਲੀ", "ਸਾਕਾ ਨਨਕਾਣਾ ਸਾਹਿਬ ਦੇ ਸ਼ਹੀਦਾਂ ਦਾ ਸਸਕਾਰ", "ਚਾਬੀਆਂ ਦਾ ਮੋਰਚਾ", "ਮੋਰਚਾ ਗੁਰੂ ਕਾ ਬਾਗ਼" ਆਦਿ ਵਰਗੀਆਂ ਹੋਰ ਅਨੇਕਾਂ ਹੀ ਘਟਨਾਵਾਂ ਦਾ ਸੰਖੇਪ ਇਤਿਹਾਸ (ਇਕ ਪੰਨੇ 'ਤੇ ਤਸਵੀਰ ਅਤੇ ਇਕ ਪੰਨੇ 'ਤੇ ਇਤਿਹਾਸ) ਦੇ ਕੇ ਸਚਿੱਤਰ ਵਰਣਨ ਬਾਖੂਬੀ ਕੀਤਾ ਗਿਆ ਹੈ। ਰੀਵਿਊ ਦੀ ਸੰਖੇਪਤਾ ਨੂੰ ਧਿਆਨ ਵਿਚ ਰੱਖਦੇ ਹੋਏ ਅਸੀਂ ਇੱਥੇ ਇਹੀ ਦੱਸਣਾ ਚਾਹੁੰਦੇ ਹਾਂ ਕਿ ਇਸ ਸਾਰੇ ਮਹੱਤਵਪੂਰਨ ਕਾਰਜ ਦਾ ਮਨੋਰਥ ਸਾਡੀ ਸਿੱਖ ਨੌਜਵਾਨ ਪੀੜ੍ਹੀ ਨੂੰ ਆਪਣੇ ਸ਼ਾਨਾਂਮੱਤੇ ਅਤੇ ਕੁਰਬਾਨੀਆਂ ਭਰੇ ਇਤਿਹਾਸ ਤੋਂ ਜਾਣੂ ਕਰਵਾਉਣਾ ਹੈ। ਸਾਡਾ ਇਹ ਸਾਰਿਆਂ ਦਾ ਕੌਮੀ ਅਤੇ ਨੈਤਿਕ ਫ਼ਰਜ਼ ਬਣਦਾ ਹੈ ਕਿ ਇਹ ਵਿਚਾਰਾਧੀਨ ਐਲਬਮ ਸਾਡੇ ਸਾਰਿਆਂ ਦੇ ਘਰਾਂ ਦਾ ਸ਼ਿੰਗਾਰ ਬਣੇ ਤਾਂਕਿ ਸਾਡੇ ਬੱਚੇ ਆਪਣੇ ਸ਼ਹੀਦਾਂ 'ਤੇ ਮਾਣ ਕਰਨ ਤੇ ਉਨ੍ਹਾਂ ਦੀਆਂ ਮਹਾਨ ਕੁਰਬਾਨੀਆਂ ਤੋਂ ਸੇਧ ਲੈ ਸਕਣ। ਇਹ ਐਲਬਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਅਧੀਨ ਸਾਰੇ ਇਤਿਹਾਸਿਕ ਗੁਰਦੁਆਰਾ ਸਾਹਿਬਾਨ ਵਿਖੇ ਸਥਾਪਿਤ ਲਿਟਰੇਚਰ ਹਾਊਸ ਵਿਚ ਉਪਲਬਧ ਹੈ।

***ਰੀਵਿਊਕਾਰ :***
***-ਬਿਕਰਮਜੀਤ ਸਿੰਘ ਜੀਤ***
*ਸ੍ਰੀ ਅੰਮ੍ਰਿਤਸਰ*
*ਮੋ. ੯੭੨੭੯੦੦੦੩੭੨*




# ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਇਜਲਾਸ ਨੇ ਭਾਰਤ ਸਰਕਾਰ ਪਾਸੋਂ ਹਰਿਆਣਾ ਗੁਰਦੁਆਰਾ ਐਕਟ ਰੱਦ ਕਰਨ ਦੀ ਕੀਤੀ ਮੰਗ

ਸ੍ਰੀ ਅੰਮ੍ਰਿਤਸਰ, ੩ ਮਾਰਚ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਬੁਲਾਏ ਗਏ ਵਿਸ਼ੇਸ਼ ਇਜਲਾਸ ਦੌਰਾਨ ਹਰਿਆਣਾ ਸਰਕਾਰ ਅਤੇ ਉਸ ਦੀ ਨਾਮਜ਼ਦ ਐਡਹਾਕ ਗੁਰਦੁਆਰਾ ਕਮੇਟੀ ਵੱਲੋਂ ਇਤਿਹਾਸਿਕ ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧਾਂ 'ਤੇ ਜਬਰੀ ਕਬਜ਼ਾ ਕਰਨ ਦੀ ਸਖ਼ਤ ਨਿੰਦਾ ਦਾ ਮਤਾ ਕਰਦਿਆਂ ਇਸ ਮਾਮਲੇ 'ਤੇ ਸੰਸਦ ਦਾ ਵਿਸ਼ੇਸ਼ ਇਜਲਾਸ ਸੱਦ ਕੇ ਹਰਿਆਣਾ ਸਿੱਖ ਗੁਰਦੁਆਰਾ ਮੈਨੇਜਮੈਂਟ ਐਕਟ ੨੦੧੪ ਰੱਦ ਕਰਨ ਦੀ ਭਾਰਤ ਸਰਕਾਰ ਪਾਸੋਂ ਮੰਗ ਕੀਤੀ ਗਈ ਹੈ। ਇਸ ਸਬੰਧ ਵਿਚ ਚਾਰਾਜੋਈ ਲਈ ਇਕ ੬ ਮੈਂਬਰੀ ਕਮੇਟੀ ਦਾ ਗਠਨ ਵੀ ਕੀਤਾ ਗਿਆ, ਜੋ ਪੂਰੇ ਭਾਰਤ ਅੰਦਰ ਵੱਖ-ਵੱਖ ਪਾਰਟੀਆਂ ਅਤੇ ਸੰਸਦ ਦੇ ਦੋਵੇਂ ਸਦਨਾਂ ਦੇ ਮੈਂਬਰਾਂ ਨਾਲ ਰਾਬਤਾ ਕਰ ਕੇ ਸਿੱਖਾਂ ਦੀ ਸੰਵਿਧਾਨਕ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਜਬਰੀ ਖੰਡਤ ਕਰਨ ਬਾਰੇ ਅਵਾਜ਼ ਉਠਾਉਣ ਲਈ ਆਖੇਗੀ। ਇਜਲਾਸ ਅੰਦਰ ਭਾਰਤ ਦੇ ਸਮੂਹ ਸੰਸਦ ਮੈਂਬਰਾਂ ਨੂੰ ਇਸ ਸਬੰਧੀ ਪੱਤਰ ਲਿਖਣ ਦਾ ਫੈਸਲਾ ਕੀਤਾ ਗਿਆ। ਇਸ ਦੇ ਨਾਲ ਹੀ ਭਾਰਤੀ ਜਨਤਾ ਪਾਰਟੀ ਵੱਲੋਂ ਘੱਟਗਿਣਤੀਆਂ ਨਾਲ ਕੀਤੀ ਜਾ ਰਹੀ ਬੇਇਨਸਾਫ਼ੀ ਅਤੇ ਧੱਕੇਸ਼ਾਹੀ ਵਿਰੁੱਧ ਵੀ ਇਕ ਮਤਾ ਪਾਸ ਕੀਤਾ ਗਿਆ। ਇਹ ਵਿਸ਼ੇਸ਼ ਇਜਲਾਸ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਅੰਦਰ ਹੋਇਆ, ਜਿਸ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੇ ਗ੍ਰੰਥੀ ਗਿਆਨੀ ਬਲਵਿੰਦਰ ਸਿੰਘ, ਗਿਆਨੀ ਬਲਜੀਤ ਸਿੰਘ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਸਮੇਤ ਵੱਡੀ ਗਿਣਤੀ ਮੈਂਬਰਾਂ ਨੇ ਸ਼ਮੂਲੀਅਤ ਕੀਤੀ।

ਇਜਲਾਸ ਅੰਦਰ ਵੱਖ-ਵੱਖ ਬੁਲਾਰਿਆਂ ਨੇ ਆਪਣੇ ਵਿਚਾਰ ਪ੍ਰਗਟ ਕਰਦਿਆਂ ਹਰਿਆਣਾ ਦੀ ਸਰਕਾਰ ਵੱਲੋਂ ਆਪਣੀ ਨਾਮਜ਼ਦ ਐਡਹਾਕ ਗੁਰਦੁਆਰਾ ਕਮੇਟੀ ਰਾਹੀਂ ਗੁਰੂ-ਘਰਾਂ ਦੀਆਂ ਗੋਲਕਾਂ ਦੇ ਤਾਲੇ ਕੱਟਣ, ਬਾਵਰਦੀ ਤੇ ਜੁੱਤੀਆਂ ਸਮੇਤ ਪੁਲਿਸ ਗੁਰੂ-ਘਰਾਂ ਅੰਦਰ ਲੈ ਕੇ ਜਾਣ ਅਤੇ ਸੰਗਤ ਨੂੰ ਗੁਰੂ-ਘਰੋਂ ਧੱਕੇ ਮਾਰ ਕੇ ਬਾਹਰ ਕਰਨ ਦੀ ਕਰੜੀ ਨਿੰਦਾ ਕਰਦਿਆਂ ਸਰਕਾਰਾਂ ਦੀਆਂ ਅਜਿਹੀਆਂ

ਸਿੱਖ ਵਿਰੋਧੀ ਕਾਰਵਾਈਆਂ ਦਾ ਕਰੜਾ ਵਿਰੋਧ ਕੀਤਾ। ਬੁਲਾਰਿਆਂ ਨੇ ਸਾਫ਼ ਤੌਰ ’ਤੇ ਆਖਿਆ ਕਿ ਇਸ ਮਾਮਲੇ ’ਤੇ ਸਾਰੇ ਮੈਂਬਰ ਇੱਕਜੁਟ ਹਨ ਅਤੇ ਹਰਿਆਣਾ ਕਮੇਟੀ ਵਿਰੁੱਧ ਕੀਤੀ ਜਾਣ ਵਾਲੀ ਅਗਲੀ ਕਾਰਵਾਈ ਵਿਚ ਸਹਿਯੋਗੀ ਰਹਿਣਗੇ। ਆਪਣੇ ਸੰਬੋਧਨ ਵਿਚ ਮੈਂਬਰਾਂ ਨੇ ਕਿਹਾ ਕਿ ਗੁਰੂ-ਘਰਾਂ ਅੰਦਰ ਸਰਕਾਰੀ ਦਖ਼ਲਅੰਦਾਜ਼ੀ ਲਈ ਸਿੱਧੇ ਤੌਰ ’ਤੇ ਭਾਰਤੀ ਜਨਤਾ ਪਾਰਟੀ ਜ਼ਿੰਮੇਵਾਰ ਹੈ।

ਇਜਲਾਸ ਉਪਰੰਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਦੱਸਿਆ ਕਿ ਇਜਲਾਸ ਦੌਰਾਨ ਸਭ ਦੀ ਸਹਿਮਤੀ ਨਾਲ ਦੋ ਅਹਿਮ ਮਤੇ ਪਾਸ ਕੀਤੇ ਗਏ ਹਨ। ਉਨ੍ਹਾਂ ਦੱਸਿਆ ਕਿ ਇਕ ਮਤੇ ਵਿਚ ਭਾਰਤ ਸਰਕਾਰ ਨੂੰ ਅਪੀਲ ਕੀਤੀ ਗਈ ਹੈ ਕਿ ਹਰਿਆਣਾ ਗੁਰਦੁਆਰਾ ਐਕਟ ੨੦੧੪ ਰੱਦ ਕਰ ਕੇ ਉਥੋਂ ਦੇ ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਵਾਪਸ ਦਿਵਾਉਣ ਲਈ ਸੰਸਦ ਅੰਦਰ ਕਾਰਵਾਈ ਕੀਤੀ ਜਾਵੇ, ਕਿਉਂਕਿ ਸਿੱਖ ਗੁਰਦੁਆਰਾ ਐਕਟ ੧੯੨੫ ਅੱਜ ਵੀ ਬਰਕਰਾਰ ਹੈ। ਇਸ ਐਕਟ ੧੯੨੫ ਅਨੁਸਾਰ ਹਰਿਆਣਾ ਅੰਦਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਚੁਣੇ ਹੋਏ ਮੈਂਬਰ ਕਾਰਜਸ਼ੀਲ ਹਨ ਅਤੇ ਗੁਰਦੁਆਰਾ ਸਾਹਿਬਾਨ ਵੀ ਸੂਚੀਬੱਧ ਹਨ। ਸੁਪਰੀਮ ਕੋਰਟ ਦੇ ਫੈਸਲੇ ਅਨੁਸਾਰ ਹਰਿਆਣਾ ਦੇ ਗੁਰਦੁਆਰਾ ਐਕਟ ੨੦੧੪ ਨੂੰ ਮਾਨਤਾ ਜ਼ਰੂਰ ਦਿੱਤੀ ਗਈ ਹੈ, ਪਰੰਤੂ ਸਰਕਾਰ ਦੀ ਨਾਮਜ਼ਦ ਐਡਹਾਕ ਕਮੇਟੀ ਨੇ ਬਿਨਾਂ ਕਿਸੇ ਅਧਿਕਾਰ ਦੇ ਸਰਕਾਰੀ ਤਾਕਤ ਦੀ ਦੁਰਵਰਤੋਂ ਕਰਦਿਆਂ ਗੈਰ-ਕਾਨੂੰਨੀ ਤਰੀਕੇ ਨਾਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਵਾਲੇ ਇਤਿਹਾਸਿਕ ਅਤੇ ਨੋਟੀਫਾਇਡ ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧ ਧੱਕੇ ਨਾਲ ਪ੍ਰਾਪਤ ਕੀਤਾ। ਭਾਰਤ ਵਰਗੇ ਲੋਕਤੰਤਰੀ ਦੇਸ਼ ਅੰਦਰ ਸਰਕਾਰੀ ਪ੍ਰਸ਼ਾਸਨ ਅਤੇ ਸਰਕਾਰੀ ਮਸ਼ੀਨਰੀ ਦੀ ਦੁਰਵਰਤੋਂ ਕੀਤੀ ਗਈ, ਜਿਸ ਨੇ ਸਿੱਖ ਹਿਰਦਿਆਂ ਨੂੰ ਸੱਟ ਮਾਰੀ ਹੈ। ਸਰਕਾਰ ਦੀ ਇਹ ਕਾਰਵਾਈ ਸਿੱਖ ਗੁਰਦੁਆਰਾ ਐਕਟ ੧੯੨੫ ਦੀ ਸਿੱਧੀ ਤੌਹੀਨ ਹੈ। ਐਕਟ ੧੯੨੫ ਅਨੁਸਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪੂਰਨ ਤੌਰ ’ਤੇ ਇਕ ਅਜ਼ਾਦ ਸੰਸਥਾ ਵਜੋਂ ਕੰਮ ਕਰਦੀ ਹੋਣ ਕਰਕੇ ਸਰਕਾਰ ਦੀਆਂ ਅੱਖਾਂ ਵਿਚ ਰੜਕਦੀ ਹੈ। ਇਸੇ ਕਰਕੇ ਸਰਕਾਰਾਂ ਵੱਲੋਂ ਸਮੇਂ-ਸਮੇਂ ’ਤੇ ਇਸ ਨੂੰ ਢਾਹ ਲਗਾਉਣ ਦੀਆਂ ਕੋਸ਼ਿਸ਼ਾਂ ਕੀਤੀਆਂ ਜਾਂਦੀਆਂ ਹਨ। ਹਰਿਆਣਾ ਕਮੇਟੀ ਵੀ ਇਸੇ ਚਾਲ ਦਾ ਹੀ ਇਕ ਹਿੱਸਾ ਹੈ। ਇਹ ਸਿੱਖ ਸ਼ਕਤੀ ਨੂੰ ਖੋਰਾ ਲਗਾਉਣ ਅਤੇ ਵੰਡਣ ਲਈ ਕਾਂਗਰਸ ਦੀ ਇਕ ਚਾਲ ਸੀ, ਜਿਸ ਵਿਚ ਅੱਜ ਭਾਰਤੀ ਜਨਤਾ ਪਾਰਟੀ ਵੀ ਸ਼ਾਮਲ ਹੋ ਚੁੱਕੀ ਹੈ। ਹਰਿਆਣਾ ਕਮੇਟੀ ਐਕਟ ਬਿਨਾਂ ਕੇਂਦਰ ਸਰਕਾਰ ਦੀ ਮਨਜ਼ੂਰੀ ਲਿਆ ਬਣਾਇਆ ਗਿਆ ਅਤੇ ਇਹ ਭਾਰਤੀ ਸੰਵਿਧਾਨ ਦੇ ਬਿਲਕੁਲ ਵਿਰੁੱਧ

ਹੈ। ਸੰਵਿਧਾਨ ਦੇ ਆਰਟੀਕਲ ੨੪੬ ਸ਼ਡਿਊਲ ੭ ਦੇ ਲਿਸਟ ੧ ਵਿਚ ਕਾਨੂੰਨ ਬਣਾਉਣ ਦਾ ਅਧਿਕਾਰ ਕੇਵਲ ਭਾਰਤ ਸਰਕਾਰ ਪਾਸ ਹੈ, ਜਦਕਿ ਹਰਿਆਣਾ ਸਰਕਾਰ ਨੇ ਇਸ ਆਰਟੀਕਲ ਦੇ ਸ਼ਡਿਊਲ ਦੀ ਲਿਸਟ ੨ ਦੇ ਹਵਾਲੇ ਦੀ ਗਲਤ ਵਰਤੋਂ ਕਰਕੇ ਹਰਿਆਣਾ ਗੁਰਦੁਆਰਾ ਐਕਟ ਬਣਾਇਆ ਹੈ। ਇਹ ਸੰਵਿਧਾਨ ਦੇ ਬਿਲਕੁਲ ਵਿਰੁੱਧ ਹੈ।

ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਦੱਸਿਆ ਕਿ ਇਜਲਾਸ ਵੱਲੋਂ ਪਾਸ ਕੀਤੇ ਦੂਸਰੇ ਮਤੇ ਵਿਚ ਘੱਟਗਿਣਤੀ ਕੌਮਾਂ ਨੂੰ ਦਬਾਉਣ ਲਈ ਸਰਕਾਰਾਂ ਦੀਆਂ ਚਾਲਾਂ ਦੀ ਆਲੋਚਨਾ ਕੀਤੀ ਗਈ ਹੈ। ਐਡਵੋਕੇਟ ਧਾਮੀ ਅਨੁਸਾਰ ਮਤੇ ਵਿਚ ਕਿਹਾ ਗਿਆ ਹੈ ਕਿ ਵੋਟ ਦੀ ਰਾਜਨੀਤੀ 'ਤੇ ਚੱਲਦਿਆਂ ਭਾਰਤ ਨੂੰ ਹਿੰਦੂ ਰਾਸ਼ਟਰ ਬਣਾਉਣ ਲਈ ਸਰਕਾਰ ਵੱਲੋਂ ਹਰ ਹੀਲਾ ਵਰਤਿਆ ਜਾ ਰਿਹਾ ਹੈ। ਇਸੇ ਤਹਿਤ ਹੀ ਭਾਜਪਾ ਆਪਣੇ ਮੋਹਰਿਆਂ ਰਾਹੀਂ ਗੁਰਦੁਆਰਾ ਸਾਹਿਬਾਨ ਦੇ ਪੰਥਕ ਪ੍ਰਬੰਧ ਨੂੰ ਤੋੜ ਕੇ ਆਪਣੇ ਅਨੁਸਾਰ ਚਲਾਉਣਾ ਚਾਹੁੰਦੀ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਨੇ ਦੱਸਿਆ ਕਿ ਇਸ ਮਤੇ ਰਾਹੀਂ ਸਰਕਾਰ ਨੂੰ ਸਖ਼ਤ ਤਾੜਨਾ ਕੀਤੀ ਗਈ ਹੈ ਕਿ ਘੱਟ ਗਿਣਤੀਆਂ ਦੇ ਧਾਰਮਿਕ ਮਾਮਲਿਆਂ ਵਿਚ ਦਖ਼ਲ ਬੰਦ ਕਰੇ।

ਹਰਿਆਣਾ ਗੁਰਦੁਆਰਾ ਕਮੇਟੀ ਦੇ ਮਾਮਲੇ 'ਤੇ ਇਜਲਾਸ ਦੌਰਾਨ ਬਣਾਈ ਗਈ ੬ ਮੈਂਬਰੀ ਕਮੇਟੀ ਬਾਰੇ ਐਡਵੋਕੇਟ ਧਾਮੀ ਨੇ ਦੱਸਿਆ ਕਿ ਇਸ ਵਿਚ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਬਲਦੇਵ ਸਿੰਘ ਕਾਇਮਪੁਰ, ਜੂਨੀਅਰ ਮੀਤ ਪ੍ਰਧਾਨ ਸ. ਅਵਤਾਰ ਸਿੰਘ ਰਿਆ, ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ, ਸੀਨੀਅਰ ਅਕਾਲੀ ਆਗੂ ਸ. ਬਲਵਿੰਦਰ ਸਿੰਘ ਭੂੰਦੜ, ਪ੍ਰੋ. ਪ੍ਰੇਮ ਸਿੰਘ ਚੰਦੂਮਾਜਰਾ ਅਤੇ ਡਾ. ਦਲਜੀਤ ਸਿੰਘ ਚੀਮਾ ਸ਼ਾਮਲ ਕੀਤੇ ਗਏ ਹਨ। ਉਨ੍ਹਾਂ ਦੱਸਿਆ ਕਿ ਇਹ ਕਮੇਟੀ ਤੁਰੰਤ ਕਾਰਜ ਸ਼ੁਰੂ ਕਰੇਗੀ। ਉਨ੍ਹਾਂ ਇਹ ਵੀ ਦੱਸਿਆ ਕਿ ਜੇਕਰ ਲੋੜ ਪਈ ਤਾਂ ਇਸ ਵਿਸ਼ੇ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਅੰਤਰਰਾਸ਼ਟਰੀ ਸਿੱਖ ਸੰਮੇਲਨ ਵੀ ਬੁਲਾਇਆ ਜਾਵੇਗਾ।

**ਹਰਿਆਣੇ ਦੇ ਗੁਰਦੁਆਰਿਆਂ ਦਾ ਪ੍ਰਬੰਧ ਪੁਲਿਸ ਜਰੀਏ ਜਬਰੀ ਲੈਣਾ ਬਿਲਕੁਲ ਗਲਤ- ਗਿਆਨੀ ਹਰਪ੍ਰੀਤ ਸਿੰਘ**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸੱਦੇ ਗਏ ਉਚੇਚੇ ਇਜਲਾਸ ਦੌਰਾਨ ਸੰਬੋਧਨ ਕਰਦਿਆਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਕਿਹਾ ਕਿ ਹਰਿਆਣਾ ਸਰਕਾਰ ਦੀ ਨਾਮਜ਼ਦ ਐਡਹਾਕ ਕਮੇਟੀ ਵੱਲੋਂ ਗੁਰਦੁਆਰਾ ਸਾਹਿਬਾਨ ਦਾ ਪੁਲਿਸ ਜ਼ਰੀਏ ਪ੍ਰਬੰਧ ਹਥਿਆਉਣਾ ਇਕ ਵੱਡੀ ਗਲਤੀ ਹੈ, ਜੋ ਉਨ੍ਹਾਂ ਨੂੰ ਮੰਨ ਲੈਣੀ ਚਾਹੀਦੀ ਹੈ। ਉਨ੍ਹਾਂ ਕਿਹਾ ਕਿ ਸਿੱਖ ਕੌਮ ਨੂੰ ਸਵੈ-ਚਿੰਤਨ ਕਰਨਾ ਚਾਹੀਦਾ ਹੈ। ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਨੇ ਕਿਹਾ ਕਿ ਸਿੱਖ ਗੁਰਦੁਆਰਾ ਐਕਟ ੧੯੨੫ ਹੁਣ

ਵੀ ਜਿਉਂ ਦਾ ਤਿਉਂ ਖੜ੍ਹਾ ਹੈ ਅਤੇ ਸੁਪਰੀਮ ਕੋਰਟ ਆਪਣੇ ਫੈਸਲੇ ਵਿਚ ਇਸ ਨੂੰ ਬਿਲਕੁਲ ਨਹੀਂ ਛੇੜਿਆ ਹੈ। ਉਨ੍ਹਾਂ ਆਖਿਆ ਕਿ ਹਰਿਆਣਾ ਦੇ ਗੁਰਦੁਆਰਾ ਪ੍ਰਬੰਧਾਂ ਦੇ ਮਾਮਲੇ ’ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਗੱਲ ਕਰਨੀ ਚਾਹੀਦੀ ਸੀ ਅਤੇ ਜੇਕਰ ਸੁਣਵਾਈ ਨਾ ਹੁੰਦੀ ਤਾਂ ਕੋਰਟ ਪਾਸ ਪਹੁੰਚ ਕਰਨੀ ਚਾਹੀਦੀ ਸੀ। ਗੁਰੂ ਮਰਯਾਦਾ ਵਿਰੁੱਧ ਸਰਕਾਰੀ ਤਰੀਕੇ ਨਾਲ ਪ੍ਰਬੰਧ ਲੈਣਾ ਠੀਕ ਨਹੀਂ ਹੈ। ਉਨ੍ਹਾਂ ਕਿਹਾ ਕਿ ਸਿੱਖ ਸੰਸਥਾਵਾਂ ਕੌਮ ਦਾ ਮਾਣ ਹਨ ਅਤੇ ਇਨ੍ਹਾਂ ਦੀ ਮਜ਼ਬੂਤੀ ਬਹੁਤ ਜ਼ਰੂਰੀ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕੌਮ ਦਾ ਹਾਸਲ ਹੈ ਇਹ ਕੌਮ ਦੀ ਰੀੜ ਦੀ ਹੱਡੀ ਹੈ। ਬਾਕੀ ਸੰਸਥਾਵਾਂ ਵੀ ਕੌਮ ਦਾ ਅਹਿਮ ਅੰਗ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਤੋੜਨਾ ਮੰਦਭਾਗਾ ਹੈ। ਸਿੱਖ ਪੰਥ ਨੂੰ ਚਾਹੀਦਾ ਹੈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਮਜ਼ਬੂਤ ਬਣਾਈ ਰੱਖਣ ਲਈ ਅੱਗੇ ਆਉਣ, ਕਿਉਂਕਿ ਇਸ ਦੀ ਮਜ਼ਬੂਤੀ ਨਾਲ ਹੀ ਪੰਥ ਮਜ਼ਬੂਤ ਰਹੇਗਾ।

ਇਜਲਾਸ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਸੀਨੀਅਰ ਮੀਤ ਪ੍ਰਧਾਨ ਸ. ਬਲਦੇਵ ਸਿੰਘ ਕਾਇਮਪੁਰ, ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ, ਬੀਬੀ ਕਿਰਨਜੋਤ ਕੌਰ, ਸ. ਜਸਵੰਤ ਸਿੰਘ ਪੁੜੈਣ, ਸ. ਮਹਿੰਦਰ ਸਿੰਘ ਹੁਸੈਨਪੁਰ, ਬਾਬਾ ਗੁਰਪ੍ਰੀਤ ਸਿੰਘ, ਸ. ਅਲਵਿੰਦਰਪਾਲ ਸਿੰਘ ਪੱਖੋਕੇ, ਸ. ਬਲਵਿੰਦਰ ਸਿੰਘ ਬੈਂਸ, ਸ. ਕਰਨੈਲ ਸਿੰਘ ਪੰਜੋਲੀ, ਸ. ਸਰਵਨ ਸਿੰਘ ਕੁਲਾਰ ਅਤੇ ਸਕੱਤਰ ਸ. ਪ੍ਰਤਾਪ ਸਿੰਘ ਨੇ ਸੰਬੋਧਨ ਕੀਤਾ। ਇਜਲਾਸ ’ਚ ਪੁੱਜੇ ਸਿੰਘ ਸਾਹਿਬਾਨ ਅਤੇ ਮੈਂਬਰਾਂ ਦਾ ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ ਨੇ ਧੰਨਵਾਦ ਕੀਤਾ।

**ਇਜਲਾਸ ’ਚ ਹਾਜ਼ਰ ਰਹੀਆਂ ਸ਼ਖ਼ਸੀਅਤਾਂ**

ਇਜਲਾਸ ਦੌਰਾਨ ਹਾਜ਼ਰ ਸ਼ਖ਼ਸੀਅਤਾਂ ’ਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਸਾਬਕਾ ਪ੍ਰਧਾਨ ਪ੍ਰੋ. ਕਿਰਪਾਲ ਸਿੰਘ ਬਡੂੰਗਰ, ਭਾਈ ਗੋਬਿੰਦ ਸਿੰਘ ਲੌਂਗੋਵਾਲ, ਸ. ਅਲਵਿੰਦਰਪਾਲ ਸਿੰਘ ਪੱਖੋਕੇ, ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਬਲਦੇਵ ਸਿੰਘ ਕਾਇਮਪੁਰ, ਜੂਨੀਅਰ ਮੀਤ ਪ੍ਰਧਾਨ ਸ. ਅਵਤਾਰ ਸਿੰਘ ਰਿਆ, ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ, ਅੰਤ੍ਰਿੰਗ ਮੈਂਬਰ ਸ. ਬਾਵਾ ਸਿੰਘ ਗੁਮਾਨਪੁਰਾ, ਸ. ਗੁਰਨਾਮ ਸਿੰਘ ਜੱਸਲ, ਸ. ਪਰਮਜੀਤ ਸਿੰਘ ਖਾਲਸਾ, ਸ. ਜਰਨੈਲ ਸਿੰਘ ਕਰਤਾਰਪੁਰ, ਸ. ਸੁਰਜੀਤ ਸਿੰਘ ਕੰਗ, ਸ. ਸਰਵਣ ਸਿੰਘ ਕੁਲਾਰ, ਸ. ਸੁਰਜੀਤ ਸਿੰਘ ਤੁਗਲਵਾਲ, ਸ. ਮਲਕੀਤ ਸਿੰਘ ਚੰਗਾਲ, ਬਾਬਾ ਗੁਰਪ੍ਰੀਤ ਸਿੰਘ, ਮੈਂਬਰ ਬੀਬੀ ਮਨਜੀਤ ਕੌਰ ਕੰਧੋਲਾ, ਬੀਬੀ ਅਮਰਜੀਤ ਕੌਰ, ਬੀਬੀ ਕਿਰਨਵੀਰ ਕੌਰ, ਸ. ਨਵਤੇਜ ਸਿੰਘ

ਕਾਉਣੀ, ਸ. ਕੌਰ ਸਿੰਘ ਬਹਾਵਵਾਲਾ, ਸ. ਦਰਸ਼ਨ ਸਿੰਘ ਬਰਾੜ, ਸ. ਪ੍ਰੀਤਮ ਸਿੰਘ ਮਨਸੀਹਾਂ, ਸ. ਦਰਸ਼ਨ ਸਿੰਘ ਸ਼ੇਰਖਾਂ, ਸ. ਗੁਰਮੀਤ ਸਿੰਘ ਬੂਹ, ਬੀਬੀ ਨਰਿੰਦਰ ਕੌਰ, ਸ. ਸੁਖਹਰਪ੍ਰੀਤ ਸਿੰਘ ਰੋਡੇ, ਬੀਬੀ ਗੁਰਿੰਦਰ ਕੌਰ, ਸ. ਸ਼ੇਰ ਸਿੰਘ ਮੰਡਵਾਲਾ, ਬੀਬੀ ਜੋਗਿੰਦਰ ਕੌਰ ਰਠੌਰ, ਸ. ਸੁਰਜੀਤ ਸਿੰਘ ਰਾਏਪੁਰ, ਸ. ਗੁਰਪ੍ਰੀਤ ਸਿੰਘ ਝੱਬਰ, ਬੀਬੀ ਪਰਮਜੀਤ ਕੌਰ, ਸ. ਇੰਦਰਮੋਹਨ ਸਿੰਘ ਲਖਮੀਰਵਾਲਾ, ਬੀਬੀ ਜਸਪਾਲ ਕੌਰ, ਸ. ਭੁਪਿੰਦਰ ਸਿੰਘ ਭਲਵਾਨ, ਸ. ਹਰਦੇਵ ਸਿੰਘ ਰੋਂਗਲਾ, ਬੀਬੀ ਮਲਕੀਤ ਕੌਰ ਕਮਾਲਪੁਰ, ਸ. ਕੁਲਦੀਪ ਸਿੰਘ ਨੱਸੂਪੁਰ, ਬੀਬੀ ਹਰਦੀਪ ਕੌਰ, ਸ. ਸਤਵਿੰਦਰ ਸਿੰਘ ਟੌਹੜਾ, ਸ. ਜਸਮੇਲ ਸਿੰਘ ਲਾਛੜੂ, ਸ. ਰਵਿੰਦਰ ਸਿੰਘ ਖਾਲਸਾ, ਸ. ਰਘਬੀਰ ਸਿੰਘ ਸਹਾਰਨਮਾਜਰਾ, ਸ. ਜਗਜੀਤ ਸਿੰਘ ਤਲਵੰਡੀ, ਸ. ਜਸਵੰਤ ਸਿੰਘ ਪੁੜੈਣ, ਸ. ਕੇਵਲ ਸਿੰਘ ਬਾਦਲ, ਸ. ਬਲਵਿੰਦਰ ਸਿੰਘ ਬੈਂਸ, ਸ. ਸਰਬੰਸ ਸਿੰਘ ਮਾਣਕੀ, ਬੀਬੀ ਹਰਜਿੰਦਰ ਕੌਰ, ਸ. ਮਹਿੰਦਰ ਸਿੰਘ ਹੁਸੈਨਪੁਰਾ, ਸ. ਗੁਰਬਖ਼ਸ ਸਿੰਘ ਖਾਲਸਾ, ਸ. ਬਲਦੇਵ ਸਿੰਘ ਕਲਿਆਣ, ਬੀਬੀ ਦਵਿੰਦਰ ਕੌਰ ਕਾਲੜਾ, ਸ. ਰਣਜੀਤ ਸਿੰਘ ਕਾਹਲੋਂ, ਬੀਬੀ ਗੁਰਪ੍ਰੀਤ ਕੌਰ ਭੁੰਗਾ ਲੰਬਾਣਾ, ਸ. ਜਰਨੈਲ ਸਿੰਘ ਡੋਗਰਾਂਵਾਲਾ, ਸ. ਬਲਜੀਤ ਸਿੰਘ ਜਲਾਲਉਸਮਾਂ, ਸ. ਅਮਰਜੀਤ ਸਿੰਘ ਭਲਾਈਪੁਰ, ਸ. ਬਲਵਿੰਦਰ ਸਿੰਘ ਵੇਈਂਪੂਈਂ, ਸ. ਗੁਰਬਚਨ ਸਿੰਘ ਕਰਮੂੰਵਾਲਾ, ਸ. ਖੁਸ਼ਵਿੰਦਰ ਸਿੰਘ ਭਾਟੀਆ, ਬੀਬੀ ਹਰਜਿੰਦਰ ਕੌਰ, ਭਾਈ ਮਨਜੀਤ ਸਿੰਘ, ਸ. ਅਮਰਜੀਤ ਸਿੰਘ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਸ. ਹਰਜਾਪ ਸਿੰਘ ਸੁਲਤਾਨਵਿੰਡ, ਸ. ਰਾਜਿੰਦਰ ਸਿੰਘ ਮਹਿਤਾ, ਬੀਬੀ ਕਿਰਨਜੋਤ ਕੌਰ, ਸ. ਸੁਰਜੀਤ ਸਿੰਘ ਭਿੱਟੇਵੱਡ, ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਬੀਬੀ ਬਲਵਿੰਦਰ ਕੌਰ ਲੋਪੋਕੇ, ਸ. ਅਮਰੀਕ ਸਿੰਘ ਵਿਛੋਆ, ਬੀਬੀ ਸਰਵਨ ਕੌਰ ਤੇੜਾ, ਬੀਬੀ ਜੋਗਿੰਦਰ ਕੌਰ, ਬੀਬੀ ਜਸਵੀਰ ਕੌਰ ਜੱਫਰਵਾਲ, ਸ. ਚਰਨਜੀਤ ਸਿੰਘ ਕਾਲੇਵਾਲ, ਬੀਬੀ ਪਰਮਜੀਤ ਕੌਰ ਲਾਂਡਰਾਂ ਸ. ਕਰਨੈਲ ਸਿੰਘ ਪੰਜੋਲੀ, ਭਾਈ ਰਾਮ ਸਿੰਘ, ਸ. ਸੁਰਜੀਤ ਸਿੰਘ ਕੰਗ, ਸ. ਸੁਖਵਰਸ਼ ਸਿੰਘ ਪੰਨੂ, ਸ. ਤੇਜਿੰਦਰਪਾਲ ਸਿੰਘ, ਸਕੱਤਰ ਸ. ਪ੍ਰਤਾਪ ਸਿੰਘ, ਓਐਸਡੀ ਸ. ਸਤਬੀਰ ਸਿੰਘ ਧਾਮੀ, ਵਧੀਕ ਸਕੱਤਰ ਸ. ਸੁਖਮਿੰਦਰ ਸਿੰਘ, ਸ. ਕੁਲਵਿੰਦਰ ਸਿੰਘ ਰਮਦਾਸ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਬਿਜੈ ਸਿੰਘ, ਸ. ਗੁਰਿੰਦਰ ਸਿੰਘ ਮਥਰੇਵਾਲ, ਸ. ਗੁਰਮੀਤ ਸਿੰਘ ਬੁੱਟਰ, ਸ. ਸਿਮਰਜੀਤ ਸਿੰਘ ਕੰਗ, ਮੀਤ ਸਕੱਤਰ ਸ. ਗੁਰਚਰਨ ਸਿੰਘ ਕੋਹਾਲਾ, ਸ. ਜਸਵਿੰਦਰ ਸਿੰਘ ਜੱਸੀ, ਸ. ਸ਼ਾਹਬਾਜ਼ ਸਿੰਘ, ਮੀਡੀਆ ਇੰਚਾਰਜ ਸ. ਹਰਭਜਨ ਸਿੰਘ ਵਕਤਾ, ਕਾਨੂੰਨੀ ਸਲਾਹਕਾਰ ਸ. ਅਮਨਬੀਰ ਸਿੰਘ ਸਿਆਲੀ, ਸੁਪਰਡੈਂਟ ਸ. ਮਲਕੀਤ ਸਿੰਘ ਬਹਿੜਵਾਲ ਆਦਿ ਮੌਜੂਦ ਸਨ।

# ਸ਼ਹੀਦੀ ਸ਼ਤਾਬਦੀ ਮੌਕੇ ਇਤਿਹਾਸਿਕ ਸ਼ਸਤਰ ਤੇ ਚਿੱਤਰ ਪ੍ਰਦਰਸ਼ਨੀ ਰਹੀ ਖਿੱਚ ਦਾ ਕੇਂਦਰ

## ਪ੍ਰਮੁੱਖ ਸ਼ਖ਼ਸੀਅਤਾਂ ਵੱਲੋਂ ਚਾਰ ਵਿਸ਼ੇਸ਼ ਪੁਸਤਕਾਂ ਜਾਰੀ

ਸ੍ਰੀ ਅੰਮ੍ਰਿਤਸਰ, ੧੪ ਮਾਰਚ : ਜਥੇਦਾਰ ਅਕਾਲੀ ਬਾਬਾ ਫੂਲਾ ਸਿੰਘ ਦੀ ਦੂਜੀ ਸ਼ਹੀਦੀ ਸ਼ਤਾਬਦੀ ਸਬੰਧੀ ਆਯੋਜਿਤ ਕੀਤੇ ਗਏ ਸਮਾਗਮਾਂ ਦੌਰਾਨ ਜਿੱਥੇ ਵੱਖ-ਵੱਖ ਪੰਥਕ ਸ਼ਖ਼ਸੀਅਤਾਂ ਨੇ ਸੰਬੋਧਨ ਕੀਤਾ, ਉਥੇ ਹੀ ਚਾਰ ਯਾਦਗਾਰੀ ਪੁਸਤਕਾਂ ਵੀ ਜਾਰੀ ਕੀਤੀਆਂ ਗਈਆਂ। ਇਸ ਤੋਂ ਇਲਾਵਾ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਦੇ ਬਾਹਰਵਾਰ ਲਗਾਈ ਗਈ ਇਤਿਹਾਸਿਕ ਚਿੱਤਰਾਂ ਦੀ ਪ੍ਰਦਰਸ਼ਨੀ ਵੀ ਸੰਗਤ ਲਈ ਖਿੱਚ ਦਾ ਕੇਂਦਰ ਰਹੀ। ਸ਼ਤਾਬਦੀ ਸਮਾਗਮ ਦੌਰਾਨ ਜਾਰੀ ਕੀਤੀਆਂ ਗਈਆਂ ਪੁਸਤਕਾਂ ਵਿਚ ਅਕਾਲੀ ਬਾਬਾ ਫੂਲਾ ਸਿੰਘ ਜੀ ਸੰਬੰਧੀ ਅਭਿਨੰਦਨ ਗ੍ਰੰਥ (ਸੰਪਾਦਕ ਸ. ਦਿਲਜੀਤ ਸਿੰਘ ਬੇਦੀ), ਧਰਮ ਪ੍ਰਚਾਰ ਕਮੇਟੀ ਵੱਲੋਂ ਪ੍ਰਕਾਸ਼ਤ ਕਿਤਾਬਚਾ ਪਰਉਪਕਾਰੀ ਯੋਧਾ ਅਕਾਲੀ ਬਾਬਾ ਫੂਲਾ ਸਿੰਘ (ਲੇਖਕ ਡਾ. ਰਾਜਵਿੰਦਰ ਸਿੰਘ ਜੋਗਾ), ਬੁੱਢਾ ਦਲ ਵੱਲੋਂ ਪ੍ਰਕਾਸ਼ਤ 'ਨਿਹੰਗ ਸਿੰਘ ਸੰਦੇਸ਼ ਦਾ ਵਿਸ਼ੇਸ਼ ਅੰਕ ਅਤੇ ਤੁਹੀ ਨਿਸ਼ਾਨੀ ਜੀਤ ਕੀ (ਲੇਖਕ ਡਾ. ਬਲਵਿੰਦਰ ਕੌਰ) ਸ਼ਾਮਲ ਸਨ।

ਸਮਾਗਮ ਮੌਕੇ ਅਕਾਲੀ ਬੁੱਢਾ ਦਲ ਪਾਸ ਗੁਰੂ ਸਾਹਿਬਾਨ ਅਤੇ ਸਿੱਖ ਯੋਧਿਆਂ ਦੇ ਇਤਿਹਾਸਿਕ ਸ਼ਸਤਰਾਂ ਦੇ ਵੀ ਸੰਗਤ ਨੂੰ ਦਰਸ਼ਨ ਕਰਵਾਏ ਗਏ। ਜਿਉਂ ਹੀ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਦੇ ਮੁਖੀ ਬਾਬਾ ਬਲਬੀਰ ਸਿੰਘ ੯੬ ਕਰੋੜੀ ਨੇ ਇਹ ਸ਼ਸਤਰ ਸੰਗਤ ਦੇ ਸਨਮੁਖ ਕੀਤੇ ਤਾਂ ਇਕ ਵਿਸਮਾਦੀ ਅਤੇ ਜੈਕਾਰਿਆਂ ਦੀ ਗੂੰਜ ਨਾਲ ਚੜ੍ਹਦੀ ਕਲਾ ਵਾਲਾ ਮਾਹੌਲ ਬਣ ਗਿਆ। ਇਸ ਦੌਰਾਨ ਸ਼੍ਰੋਮਣੀ ਬੁੱਢਾ ਦਲ ਵੱਲੋਂ ਵੱਖ-ਵੱਖ ਪੰਥਕ ਸ਼ਖ਼ਸੀਅਤਾਂ ਨੂੰ ਲੋਈ, ਸ੍ਰੀ ਸਾਹਿਬ ਅਤੇ ਯਾਦਗਾਰੀ ਚਾਂਦੀ ਦੇ ਸਿੱਕੇ ਦੇ ਕੇ ਸਨਮਾਨਿਤ ਕੀਤਾ ਗਿਆ, ਜਦਕਿ ਪ੍ਰਸਿੱਧ ਪੰਥਕ ਢਾਡੀ ਗਿਆਨੀ ਤਰਸੇਮ ਸਿੰਘ ਮੋਰਾਂਵਾਲੀ ਅਤੇ ਸਿੱਖ ਵਿਦਵਾਨ ਸ. ਦਿਲਜੀਤ ਸਿੰਘ ਬੇਦੀ ਨੂੰ ਸੋਨੇ ਦੇ ਤਗਮੇ ਨਾਲ ਸਤਿਕਾਰ ਭੇਟ ਕੀਤਾ ਗਿਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਅਤੇ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਦੇ ਮੁਖੀ ਬਾਬਾ ਬਲਬੀਰ ਸਿੰਘ ਨੇ ਸ਼ਤਾਬਦੀ ਸਮਾਗਮਾਂ ਦੌਰਾਨ ਸਹਿਯੋਗ ਅਤੇ ਸ਼ਮੂਲੀਅਤ ਲਈ ਵੱਖ-ਵੱਖ ਜਥੇਬੰਦੀਆਂ, ਸੰਪ੍ਰਦਾਵਾਂ, ਸੰਸਥਾਵਾਂ ਅਤੇ ਸੰਗਤ ਦਾ ਜਿਥੇ ਧੰਨਵਾਦ ਕੀਤਾ, ਉਥੇ ਹੀ ਇਸੇ ਤਰ੍ਹਾਂ ਇਕਜੁਟਤਾ ਨਾਲ ਭਵਿੱਖੀ ਪੰਥਕ ਤਰਜੀਹਾਂ ਦੀ ਆਸ ਵੀ ਪ੍ਰਗਟਾਈ।

# ਅਕਾਲੀ ਬਾਬਾ ਫੂਲਾ ਸਿੰਘ ਜੀ ਦੀ ਦੂਜੀ ਸ਼ਹੀਦੀ ਸ਼ਤਾਬਦੀ ਦਾ ਮੁੱਖ ਸਮਾਗਮ ਖ਼ਾਲਸਈ ਜਾਹੋ-ਜਲਾਲ ਨਾਲ ਸੰਪੰਨ

ਸ੍ਰੀ ਅੰਮ੍ਰਿਤਸਰ, ੧੪ ਮਾਰਚ : ਸਿੱਖ ਕੌਮ ਦੇ ਮਹਾਨ ਜਰਨੈਲ, ਸ੍ਰੀ ਅਕਾਲ ਤਖ਼ਤ ਸਾਹਿਬ ਨਿਧੜਕ ਜਥੇਦਾਰ ਅਤੇ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਦੇ ਛੇਵੇਂ ਮੁਖੀ ਅਕਾਲੀ ਬਾਬਾ ਫੂਲਾ ਸਿੰਘ ਦੀ ਦੂਜੀ ਸ਼ਹੀਦੀ ਸ਼ਤਾਬਦੀ ਮੌਕੇ ਆਯੋਜਿਤ ਕੀਤੇ ਗਏ ਵਿਸ਼ਾਲ ਸਮਾਗਮ ਮੌਕੇ ਸੰਬੋਧਨ ਕਰਦਿਆਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਸਿੱਖ ਕੌਮ ਨੂੰ ਸ਼ਬਦ ਗੁਰੂ, ਸਿੱਖ ਇਤਿਹਾਸ, ਸਿੱਖ ਸਾਹਿਤਕ ਕਿਰਤਾਂ ਨੂੰ ਆਪਣਾ ਮਾਰਗ-ਦਰਸ਼ਨ ਬਣਾਉਣ ਅਤੇ ਬਿਬੇਕ ਜੀਵਨ ਦੀ ਘਾੜਤ ਘੜਨ ਲਈ ਗੁਰੂ ਦਰਸਾਏ ਮਾਰਗ 'ਤੇ ਚੱਲਣ ਦੀ ਵੱਡੀ ਜ਼ਰੂਰਤ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਵੱਲੋਂ ਸਾਂਝੇ ਤੌਰ 'ਤੇ ਇੱਥੇ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਕੀਤੇ ਗਏ ਸ਼ਤਾਬਦੀ ਸਮਾਗਮ ਦੌਰਾਨ ਵੱਡੀ ਗਿਣਤੀ ਵਿਚ ਸਿੱਖ ਕੌਮ ਦੀ ਪ੍ਰਤੀਨਿਧ ਸ਼ਖ਼ਸੀਅਤਾਂ ਨੇ ਸ਼ਿਰਕਤ ਕੀਤੀ।

ਇਸ ਮੌਕੇ ਦੇਸ਼ ਵਿਦੇਸ਼ ਦੀ ਸੰਗਤ ਨੂੰ ਆਪਣੇ ਸੰਬੋਧਨ ਦੌਰਾਨ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਕਿਹਾ ਕਿ ਅਕਾਲੀ ਬਾਬਾ ਫੂਲਾ ਸਿੰਘ ਖਾਲਸਾ ਰਾਜ ਦੇ ਥੰਮ੍ਹ ਸਨ, ਜਿਨ੍ਹਾਂ ਦੀ ਸ਼ਹਾਦਤ ਮੌਕੇ ਮਹਾਰਾਜਾ ਰਣਜੀਤ ਸਿੰਘ ਨੇ ਵੈਰਾਗ ਵਿਚ ਆ ਕੇ ਕਿਹਾ ਸੀ ਕਿ ਸਿੱਖ ਰਾਜ ਦਾ ਇਕ ਮਹਾਨ ਨਾਇਕ ਤੁਰ ਗਿਆ ਹੈ। ਉਨ੍ਹਾਂ ਕਿਹਾ ਕਿ ਅਕਾਲੀ ਜੀ ਦਾ ਸਾਰਾ ਜੀਵਨ ਖਾਲਸਾ ਰਾਜ ਅਤੇ ਸਿੱਖ ਪੰਥ ਦੀ ਸਲਾਮਤੀ ਵਾਸਤੇ ਸੀ, ਜਿਸ ਨੂੰ ਵਰਤਮਾਨ ਪੀੜ੍ਹੀ ਦੇ ਰੂਬਰੂ ਕਰਵਾਉਣਾ ਬਹੁਤ ਅਹਿਮ ਹੈ। ਉਨ੍ਹਾਂ ਕਿਹਾ ਕਿ ਅਕਾਲੀ ਸ਼ਬਦ ਬਾਬਾ ਫੂਲਾ ਸਿੰਘ ਦੀ ਸ਼ਖ਼ਸੀਅਤ ਅਤੇ ਉਨ੍ਹਾਂ ਦੀ ਜਰਨੈਲੀ ਦਿੱਖ ਨੂੰ ਹੂਬਹੂ ਪ੍ਰਭਾਸ਼ਿਤ ਕਰਦਾ ਹੈ। ਅਕਾਲੀ ਹੋਣਾ ਆਮ ਗੱਲ ਨਹੀਂ ਹੈ, ਇਹ ਦੈਵੀ ਗੁਣਾਂ ਅਤੇ ਇਕ ਕਰਤਾਰੀ ਸ਼ਕਤੀ ਦਾ ਲਖਾਇਕ ਹੈ। ਅੱਜ ਅਕਾਲੀ ਬਾਬਾ ਫੂਲਾ ਸਿੰਘ ਦੇ ਕਿਰਦਾਰ ਨੂੰ ਸਮਝਣ ਅਤੇ ਸਿੱਖ ਚੇਤਨਤਾ ਦਾ ਹਿੱਸਾ ਬਣਾਉਣ ਦੀ ਵੱਡੀ ਲੋੜ ਹੈ। ਉਨ੍ਹਾਂ ਕਿਹਾ ਕਿ ਅੱਜ ਸਿੱਖ ਨੌਜੁਆਨੀ ਨੂੰ ਆਪਣੇ ਇਤਿਹਾਸ ਤੋਂ ਸੇਧ ਲੈਣ ਦੀ ਹੋਰ ਵੀ ਜ਼ਿਆਦਾ ਜ਼ਰੂਰਤ ਹੈ, ਕਿਉਂਕਿ ਅੱਜ ਦੇ ਸੋਸ਼ਲ ਮੀਡੀਆ ਯੁੱਗ ਅੰਦਰ ਕੱਚਘਰੜ ਅਤੇ ਅਗਿਆਨੀ ਲੋਕਾਂ ਵੱਲੋਂ ਪਰੋਸਿਆ ਜਾ ਰਿਹਾ ਵਿਚਾਰ ਸਮਾਜ ਲਈ ਬਹੁਤ ਖਤਰਨਾਕ ਸਾਬਤ ਹੋ ਰਿਹਾ ਹੈ। ਸਿੱਖ ਰਹਿਣੀ, ਗੁਰੂ ਹੁਕਮ ਅਤੇ ਸਿੱਖ ਪਰੰਪਰਾਵਾਂ ਦੀ ਲੋੜ 'ਤੇ ਜ਼ੋਰ ਦਿੰਦਿਆਂ ਉਨ੍ਹਾਂ ਕਿਹਾ ਕਿ ਬਿਨਾਂ ਸੋਚੇ ਸਮਝੇ ਕਿਸੇ ਦੇ ਵਿਚਾਰ ਨੂੰ ਅੱਗੇ ਵਧਾਉਣ ਦੀ ਥਾਂ ਵਿਸ਼ਰਾਮ ਦੇਣ ਦੀ ਲੋੜ

ਹੈ। ਗੁਰੂ ਬਖ਼ਸ਼ੀ ਜੀਵਨ-ਜਾਚ ਹੀ ਸਿੱਖ ਕਿਰਦਾਰ ਦਾ ਕੇਂਦਰੀ ਧੁਰਾ ਹੈ ਅਤੇ ਹਰ ਸਿੱਖ ਨੂੰ ਇਸੇ ਅਨੁਸਾਰ ਹੀ ਜੀਵਨ ਜਿਊਣਾ ਚਾਹੀਦਾ ਹੈ। ਉਨ੍ਹਾਂ ਕਿਹਾ ਕਿ ਸਿੱਖ ਪੰਥ ਦੀਆਂ ਸੰਸਥਾਵਾਂ ਦੀ ਸਲਾਮਤੀ ਲਈ ਵੀ ਸਭ ਦੇ ਯਤਨ ਵੀ ਬੇਹੱਦ ਲਾਜ਼ਮੀ ਹਨ। ਭਾਵੇਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਹੋਵੇ ਜਾਂ ਸਿੱਖ ਪੰਥ ਦੀਆਂ ਮਾਇਨਾਜ਼ ਸੰਪ੍ਰਦਾਵਾਂ ਹੋਣ, ਸਭ ਦੇ ਮਜ਼ਬੂਤ ਹੋਣ ਨਾਲ ਹੀ ਖਾਲਸਾ ਪੰਥ ਦੀ ਮਜ਼ਬੂਤੀ ਹੈ। ਇਸ ਸੰਦਰਭ ਵਿਚ ਅਕਾਲੀ ਬਾਬਾ ਫੂਲਾ ਸਿੰਘ ਦੀ ਦੇਣ ਨੂੰ ਸਮਰਪਿਤ ਹੋਣ ਦੀ ਲੋੜ ਹੈ।

ਸ਼ਤਾਬਦੀ ਸਮਾਗਮ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਸਿੱਖ ਪੰਥ ਦਾ ਇਤਿਹਾਸ ਅਕਾਲੀ ਬਾਬਾ ਫੂਲਾ ਸਿੰਘ ਵਰਗੇ ਯੋਧਿਆਂ ਨਾਲ ਭਰਿਆ ਪਿਆ ਹੈ, ਪਰ ਦੁੱਖ ਦੀ ਗੱਲ ਹੈ ਕਿ ਅੱਜ ਕੁਝ ਸ਼ਕਤੀਆਂ ਅਤੇ ਸਰਕਾਰਾਂ ਸਿੱਖ ਇਤਿਹਾਸ ਅਤੇ ਸੰਸਥਾਵਾਂ ਨੂੰ ਭਾਰੀ ਨੁਕਸਾਨ ਪਹੁੰਚਾਉਣ ਦੇ ਰਾਹ ’ਤੇ ਤੁਰੀਆਂ ਹੋਈਆਂ ਹਨ। ਉਨ੍ਹਾਂ ਕਿਹਾ ਕਿ ਸਿੱਖ ਸ਼ਕਤੀ ਦੀ ਕਮਜ਼ੋਰ ਕਰਨ ਦੇ ਮੰਤਵ ਨਾਲ ਸਰਕਾਰੀ ਸ਼ਕਤੀ ਦੇ ਜ਼ੋਰ ਨਾਲ ਸਿੱਖ ਸੰਸਥਾਵਾਂ ’ਤੇ ਕਬਜ਼ੇ ਕੀਤੇ ਜਾ ਰਹੇ ਹਨ। ਉਨ੍ਹਾਂ ਸਿੱਖ ਕੌਮ ਨੂੰ ਅਪੀਲ ਕੀਤੀ ਕਿ ਪੰਥਕ ਇਕਜੁਟਤਾ ਨਾਲ ਅਜਿਹੀਆਂ ਪੰਥ-ਵਿਰੋਧੀ ਚਾਲਾਂ ਅਤੇ ਅਜਿਹੇ ਗੁੱਝੇ ਹਮਲਿਆਂ ਦਾ ਮੂੰਹ ਤੋੜ ਜਵਾਬ ਦਿੱਤਾ ਜਾਵੇ।

ਇਸ ਦੌਰਾਨ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦੇ ਦਲ ਦੇ ਮੁਖੀ ਸਿੰਘ ਸਾਹਿਬ ਜਥੇਦਾਰ ਬਾਬਾ ਬਲਬੀਰ ਸਿੰਘ ੯੬ ਕਰੋੜੀ ਨੇ ਕਿਹਾ ਕਿ ਦਲ ਨੂੰ ਇਸ ਗੱਲ ਦਾ ਮਾਣ ਹੈ ਕਿ ਜਥੇਦਾਰ ਅਕਾਲੀ ਬਾਬਾ ਫੂਲਾ ਸਿੰਘ ਜੀ ਦੇ ਛੇਵੇਂ ਜਥੇਦਾਰ ਸਨ। ਉਨ੍ਹਾਂ ਵੱਲੋਂ ਕੀਤੀਆਂ ਪੰਥਕ ਸੇਵਾਵਾਂ ਅੱਜ ਵੀ ਸਿੱਖ ਇਤਿਹਾਸ ਦਾ ਹਾਸਲ ਹਨ। ਉਦਾਹਰਣਾਂ ਵਜੋਂ ਜਥੇਦਾਰ ਅਕਾਲੀ ਬਾਬਾ ਫੂਲਾ ਸਿੰਘ ਦਾ ਨਾਂ ਯਾਦ ਕੀਤਾ ਜਾਂਦਾ ਹੈ। ਜਥੇਦਾਰ ਬਾਬਾ ਬਲਬੀਰ ਸਿੰਘ ਨੇ ਕਿਹਾ ਕਿ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਹਮੇਸ਼ਾ ਹੀ ਸਿੱਖ ਪੰਥ ਦੀ ਮੋਹਰੀ ਹੋ ਕੇ ਅਗਵਾਈ ਕਰਦਾ ਰਿਹਾ ਹੈ ਅਤੇ ਇਸ ਦੀ ਉਦਾਹਰਨ ਹੈ ਕਿ ਦਲ ਪੰਥ ਦੇ ੧੦ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਬਤੌਰ ਜਥੇਦਾਰ ਕੌਮ ਦੀ ਅਗਵਾਈ ਕਰਦੇ ਰਹੇ। ਉਨ੍ਹਾਂ ਕਿਹਾ ਕਿ ਇਹ ਸ਼ਤਾਬਦੀ ਸਮਾਗਮ ਇੱਥੇ ਹੀ ਸਮਾਪਤ ਹੋਣ ਵਾਲੇ ਨਹੀਂ ਹਨ, ਸਗੋਂ ਇਨ੍ਹਾਂ ਨੂੰ ਸੰਨ ੨੦੨੪ ਤਕ ਵਿਸ਼ਵ ਪੱਧਰ ’ਤੇ ਜਾਹੋ-ਜਲਾਲ ਨਾਲ ਮਨਾਇਆ ਜਾਂਦਾ ਰਹੇਗਾ। ਉਨ੍ਹਾਂ ਸਮਾਗਮਾਂ ਦੌਰਾਨ ਸਹਿਯੋਗ ਕਰਨ ਵਾਲੇ ਸਮੂਹ ਦਲਾਂ, ਸੰਪ੍ਰਦਾਵਾਂ, ਕਾਰ ਸੇਵਾ ਵਾਲੇ ਮਹਾਂਪੁਰਖਾਂ, ਸਿੱਖ ਸੰਸਥਾਵਾਂ ਅਤੇ ਸੰਗਤ ਦਾ ਧੰਨਵਾਦ ਕੀਤਾ।

ਇਸ ਮੌਕੇ ਤਰਨਾ ਦਲ ਹਰੀਆਂ ਵੇਲਾਂ ਦੇ ਮੁਖੀ ਬਾਬਾ ਨਿਹਾਲ ਸਿੰਘ ਨੇ ਕਿਹਾ ਕਿ ਸਿੱਖ ਦਾ ਕਿਰਦਾਰ ਦਾ ਅਧਾਰ ਬਾਣੀ ਅਤੇ ਬਾਣੇ ਦੇ ਸੰਗਮ ਹੈ,

ਪਰ ਦੁਖਦ ਪਹਿਲੂ ਇਹ ਹੈ ਕਿ ਅੱਜ ਅਸੀਂ ਅੰਮ੍ਰਿਤ ਵੇਲੇ ਦੇ ਨਿਤਨੇਮ ਅਤੇ ਗੁਰਮਤਿ ਰਹਿਣੀ ਤੋਂ ਦੂਰ ਹੁੰਦੇ ਜਾ ਰਹੇ ਹਾਂ। ਸਿੱਖ ਕੌਮ ਦੀ ਚੜ੍ਹਦੀ ਕਲਾ ਲਈ ਗੁਰਬਾਣੀ ਅਤੇ ਸਿੱਖ ਰਹਿਣੀ ਵਿਚ ਪ੍ਰਪੱਕਤਾ ਬੇਹੱਦ ਲਾਜ਼ਮੀ ਹੈ ਅਤੇ ਕੌਮ ਨੂੰ ਇਸ ਵੱਲ ਵਿਸ਼ੇਸ਼ ਤਵੱਜੋਂ ਦੇਣ ਦੀ ਲੋੜ ਹੈ। ਸਮਾਗਮ ਸਮੇਂ ਦਲ ਬਾਬਾ ਬਿਧੀ ਚੰਦ ਦੇ ਮੁਖੀ ਬਾਬਾ ਅਵਤਾਰ ਸਿੰਘ ਸੁਰਸਿੰਘ, ਬੰਦੀ ਸਿੰਘ ਭਾਈ ਗੁਰਦੀਪ ਸਿੰਘ ਖੇੜਾ, ਦਿੱਲੀ ਕਮੇਟੀ ਦੇ ਸਾਬਕਾ ਪ੍ਰਧਾਨ ਸ. ਮਨਜੀਤ ਸਿੰਘ ਜੀਕੇ, ਸਿੱਖ ਵਿਦਵਾਨ ਗਿਆਨੀ ਗੁਰਬਖ਼ਸ਼ ਸਿੰਘ ਗੁਲਸ਼ਨ, ਬੁੱਢਾ ਦਲ ਦੇ ਕਥਾਵਾਚਕ ਗਿਆਨੀ ਸ਼ੇਰ ਸਿੰਘ ਅੰਬਾਲਾ, ਗਿਆਨੀ ਰਣਜੀਤ ਸਿੰਘ ਦਿੱਲੀ, ਗਿਆਨੀ ਭਗਵਾਨ ਸਿੰਘ ਜੌਹਲ ਅਤੇ ਭਾਈ ਸਰਬਜੀਤ ਸਿੰਘ ਢੋਟੀਆਂ ਨੇ ਵੀ ਸੰਬੋਧਨ ਕੀਤਾ। ਸਮਾਗਮ ਦੌਰਾਨ ਪੁੱਜੀਆਂ ਪ੍ਰਮੁੱਖ ਸ਼ਖ਼ਸੀਅਤਾਂ ਨੂੰ ਗੁਰੂ ਬਖ਼ਸ਼ਿਸ਼ ਸਿਰੋਪਾਓ, ਸ੍ਰੀ ਸਾਹਿਬ, ਸਨਮਾਨ ਚਿੰਨ੍ਹ, ਚਾਂਦੀ ਦੇ ਯਾਦਗਾਰੀ ਸਿੱਕੇ ਅਤੇ ਧਾਰਮਿਕ ਪੁਸਤਕਾਂ ਦੇ ਕੇ ਸਨਮਾਨਿਤ ਕੀਤਾ ਗਿਆ। ਇਸ ਤੋਂ ਪਹਿਲਾਂ ਹਜ਼ੂਰੀ ਰਾਗੀ ਭਾਈ ਕਰਨੈਲ ਸਿੰਘ, ਬਾਬਾ ਹਰਜੀਤ ਸਿੰਘ ਮਹਿਤਾ ਚੌਂਕ ਨੇ ਗੁਰਬਾਣੀ ਕੀਰਤਨ ਕੀਤਾ ਅਤੇ ਸਿੱਖ ਪੰਥ ਦੇ ਪ੍ਰਸਿੱਧ ਢਾਡੀ ਗਿਆਨੀ ਤਰਸੇਮ ਸਿੰਘ ਮੋਰਾਂਵਾਲੀ ਅਤੇ ਕਵੀਸ਼ਰ ਭਾਈ ਗੁਰਿੰਦਰਪਾਲ ਸਿੰਘ ਬੈਕਾਂ ਦੇ ਜਥਿਆਂ ਨੇ ਸੰਗਤ ਨੂੰ ਸਿੱਖ ਇਤਿਹਾਸ ਸਰਵਣ ਕਰਵਾਇਆ।

ਇਸ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ, ਸਾਬਕਾ ਮੁੱਖ ਗ੍ਰੰਥੀ ਗਿਆਨੀ ਜਗਤਾਰ ਸਿੰਘ, ਗਿਆਨੀ ਸੁਲਤਾਨ ਸਿੰਘ, ਗਿਆਨੀ ਗੁਰਮੁੱਖ ਸਿੰਘ, ਸਾਬਕਾ ਜਥੇਦਾਰ ਗਿਆਨੀ ਗੁਰਬਚਨ ਸਿੰਘ, ਸ਼੍ਰੋਮਣੀ ਕਮੇਟੀ ਦੇ ਜੂਨੀਅਰ ਮੀਤ ਪ੍ਰਧਾਨ ਸ. ਅਵਤਾਰ ਸਿੰਘ ਰਿਆ, ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ, ਸਾਬਕਾ ਪ੍ਰਧਾਨ ਸ. ਅਲਵਿੰਦਰਪਾਲ ਸਿੰਘ ਪੱਖੋਕੇ, ਅੰਤ੍ਰਿੰਗ ਮੈਂਬਰ ਸ. ਬਾਵਾ ਸਿੰਘ ਗੁਮਾਨਪੁਰਾ, ਸ. ਗੁਰਨਾਮ ਸਿੰਘ ਜੱਸਲ, ਬੀਬੀ ਗੁਰਿੰਦਰ ਕੌਰ ਭੋਲੂਵਾਲਾ, ਸਾਬਕਾ ਮੰਤਰੀ ਸ. ਗੁਲਜ਼ਾਰ ਸਿੰਘ ਰਣੀਕੇ, ਸ਼੍ਰੋਮਣੀ ਕਮੇਟੀ ਮੈਂਬਰ ਭਾਈ ਰਜਿੰਦਰ ਸਿੰਘ ਮਹਿਤਾ, ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਭਾਈ ਮਨਜੀਤ ਸਿੰਘ, ਭਾਈ ਰਾਮ ਸਿੰਘ, ਸ. ਸੁਰਜੀਤ ਸਿੰਘ ਭਿੱਟੇਵਡ, ਸ. ਸਰਵਨ ਸਿੰਘ ਕੁਲਾਰ, ਸ. ਅਮਰਜੀਤ ਸਿੰਘ ਭਲਾਈਪੁਰ, ਸ. ਬਲਵਿੰਦਰ ਸਿੰਘ ਵੇਈਂਪੂਈਂ, ਸ. ਅਮਰਜੀਤ ਸਿੰਘ ਬੰਡਾਲਾ, ਸ. ਬਲਦੇਵ ਸਿੰਘ ਚੂੰਘਾਂ, ਗੁਰਬਖ਼ਸ਼ ਸਿੰਘ ਖਾਲਸਾ, ਬਾਬਾ ਟੇਕ ਸਿੰਘ ਧਨੌਲਾ, ਸ. ਸਤਪਾਲ ਸਿੰਘ ਤਲਵੰਡੀ ਭਾਈ, ਸ. ਦਰਸ਼ਨ ਸਿੰਘ ਸ਼ੇਰਖਾਂ, ਬੀਬੀ ਜੋਗਿੰਦਰ ਕੌਰ,

ਪਦਮਸ੍ਰੀ ਬਾਬਾ ਸੇਵਾ ਸਿੰਘ ਖਡੂਰ ਸਾਹਿਬ, ਬਾਬਾ ਸੁਲੱਖਣ ਸਿੰਘ, ਬਾਬਾ ਨਿਰਮਲ ਸਿੰਘ, ਬਾਬਾ ਭੁਪਿੰਦਰ ਸਿੰਘ, ਬਾਬਾ ਮਨਮੋਹਨ ਸਿੰਘ ਬਾਰਨ ਵਾਲੇ, ਤਖ਼ਤ ਸ੍ਰੀ ਹਜ਼ੂਰ ਸਾਹਿਬ ਤੋਂ ਗਿਆਨੀ ਗੁਰਮੀਤ ਸਿੰਘ, ਬਾਬਾ ਮਨਪ੍ਰੀਤ ਸਿੰਘ ਅਲੀਪੁਰ ਵਾਲੇ, ਬਾਬਾ ਮੇਜਰ ਸਿੰਘ, ਬਾਬਾ ਅਵਤਾਰ ਸਿੰਘ ਧੱਤਲ, ਬਾਬਾ ਦਰਸ਼ਨ ਸਿੰਘ ਟਾਹਲਾ ਸਾਹਿਬ, ਬਾਬ ਸੁਖਵਿੰਦਰ ਸਿੰਘ ਕਾਰਸੇਵਾ ਭੂਰੀਵਾਲੇ, ਬਾਬਾ ਜੋਗਾ ਸਿੰਘ ਕਰਨਾਲ, ਬਾਬਾ ਵੱਸਣ ਸਿੰਘ ਦਲ ਮੜੀਆਂ ਵਾਲਾ, ਬਾਬਾ ਘਾਲਾ ਸਿੰਘ, ਬਾਬਾ ਬੁੱਧ ਸਿੰਘ ਨਿੱਕੇਘੁੰਮਣ, ਬਾਬਾ ਰਣਜੀਤ ਸਿੰਘ ਹੁਸ਼ਿਆਰਪੁਰ, ਬਾਬਾ ਸੁਖਵਿੰਦਰ ਸਿੰਘ ਮਲਕਪੁਰ, ਬਾਬਾ ਹਰਜਿੰਦਰ ਸਿੰਘ, ਬਾਬਾ ਬਲਦੇਵ ਸਿੰਘ ਵੱਲ੍ਹਾ, ਬਾਬਾ ਵਿਕਰਮ ਸਿੰਘ, ਬਾਬਾ ਰਣਜੀਤ ਸਿੰਘ, ਬਾਬਾ ਬਲਬੀਰ ਸਿੰਘ ਸੁਲਤਾਨਵਿੰਡ, ਬਾਬਾ ਜੱਸਾ ਸਿੰਘ, ਬਾਬਾ ਹਰੀਆ ਸਿੰਘ, ਬਾਬਾ ਭੁਪਿੰਦਰ ਸਿੰਘ ਪਟਿਆਲਾ, ਬਾਬਾ ਦਿਲਜੀਤ ਸਿੰਘ ਬੇਦੀ, ਬਾਬਾ ਇੰਦਰਬੀਰ ਸਿੰਘ ਸਤਲਾਣੀ, ਕਰਨ ਰਾਜਨਬੀਰ ਸਿੰਘ, ਬਾਬਾ ਬਲਦੇਵ ਸਿੰਘ ਮੁਸਤਫਾਪੁਰ, ਬਾਬਾ ਬੇਅੰਤ ਸਿੰਘ ਫਰੀਦਕੋਟ, ਬਾਬਾ ਸੁਲੱਖਣ ਸਿੰਘ, ਬਾਬਾ ਮੱਘਰ ਸਿੰਘ, ਬਾਬਾ ਤੇਜਿੰਦਰ ਸਿੰਘ ਬੱਲ, ਬਾਬਾ ਕੁਲਵਿੰਦਰ ਸਿੰਘ ਦਬੁਰਜੀ, ਬਾਬਾ ਜਗਜੀਤ ਸਿੰਘ, ਬਾਬਾ ਫਰੀਦ ਜੀ, ਬਾਬਾ ਅਜੈਬ ਸਿੰਘ ਮੱਖਣਵਿੰਡੀ, ਪਦਮਸ੍ਰੀ ਸ. ਜਗਜੀਤ ਸਿੰਘ ਦਰਦੀ, ਗਿਆਨੀ ਪ੍ਰਿਤਪਾਲ ਸਿੰਘ, ਗਿਆਨੀ ਸ਼ੇਰ ਸਿੰਘ ਅੰਬਾਲਾ, ਗਿਆਨੀ ਮਤਾਬ ਸਿੰਘ ਬੁੱਢਾ ਦਲ, ਬਾਬਾ ਦਵਿੰਦਰ ਸਿੰਘ ਬੜੂ ਸਾਹਿਬ, ਜਥੇਦਾਰ ਦਲਜੀਤ ਸਿੰਘ ਸੋਢੀ, ਬਾਬਾ ਸੁਖਪਾਲ ਸਿੰਘ ਰਾਮਪੁਰਾਫੂਲ, ਬਾਬਾ ਪ੍ਰਗਟ ਸਿੰਘ ਮਜੀਠਾ ਰੋਡ, ਬਾਬਾ ਸਤਨਾਮ ਸਿੰਘ ਖਾਪੜਖੇੜੀ, ਗਿਆਨੀ ਜਸਵੰਤ ਸਿੰਘ ਕਥਾਵਾਚਕ, ਸਕੱਤਰ ਸ. ਪ੍ਰਤਾਪ ਸਿੰਘ, ਓਐਸਡੀ ਸ. ਸਤਬੀਰ ਸਿੰਘ ਧਾਮੀ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਬਿਜੈ ਸਿੰਘ, ਸ. ਕੁਲਵਿੰਦਰ ਸਿੰਘ ਰਮਦਾਸ, ਸ. ਗੁਰਿੰਦਰ ਸਿੰਘ ਮਥਰੇਵਾਲ, ਸ. ਗੁਰਮੀਤ ਸਿੰਘ ਬੁੱਟਰ, ਸ. ਸਿਮਰਜੀਤ ਸਿੰਘ, ਸ. ਗੁਰਚਰਨ ਸਿੰਘ ਕੁਹਾਲਾ, ਸ. ਜਸਵਿੰਦਰ ਸਿੰਘ ਜੱਸੀ, ਸ. ਸੁਖਦੇਵ ਸਿੰਘ, ਸ. ਸ਼ਾਹਬਾਜ਼ ਸਿੰਘ, ਸ. ਮਲਕੀਤ ਸਿੰਘ ਬਹਿੜਵਾਲ, ਸ. ਰਾਜਿੰਦਰ ਸਿੰਘ ਰੂਬੀ ਅਟਾਰੀ, ਸ. ਜਸਵਿੰਦਰ ਸਿੰਘ ਦੀਨਪੁਰ, ਸ. ਨਵਰਾਜ ਸਿੰਘ ਕੈਨੇਡਾ, ਸ. ਹਰਜੋਤ ਸਿੰਘ ਕੈਨੇਡਾ ਆਦਿ ਹਾਜ਼ਰ ਸਨ। ■

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਸਰਗਰਮੀਆਂ

## ਕਾਦੀਆਂ ਵਿਖੇ ਅੰਮ੍ਰਿਤ-ਸੰਚਾਰ

ਭਾਈ ਮਨਜੀਤ ਸਿੰਘ ਕਾਦੀਆਂ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਹਲਕਾ ਬਟਾਲਾ, ਕਸਬਾ ਕਾਦੀਆਂ ਵਿਖੇ ਮਿਤੀ ੧੯ ਅਕਤੂਬਰ, ੨੦੨੨ ਨੂੰ ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਜੀ, ਸੰਤ ਨਗਰ ਵਿਖੇ ਅੰਮ੍ਰਿਤ-ਸੰਚਾਰ ਕਰਵਾਇਆ ਗਿਆ। ਇਸ ਅੰਮ੍ਰਿਤ-ਸੰਚਾਰ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪੁੱਜੇ ਪੰਜ ਪਿਆਰੇ ਸਾਹਿਬਾਨ ਨੇ ਖੰਡੇ-ਬਾਟੇ ਦੀ ਪਾਹੁਲ ਤਿਆਰ ਕੀਤੀ। ਇਸ ਅੰਮ੍ਰਿਤ-ਸੰਚਾਰ ਦੌਰਾਨ ੧੨੨ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ਇਹ ਅੰਮ੍ਰਿਤ-ਸੰਚਾਰ ਸਮਾਗਮ ਹਲਕਾ ਮੈਂਬਰ ਜਥੇਦਾਰ ਗੁਰਿੰਦਰਪਾਲ ਸਿੰਘ ਗੋਰਾ (ਅੰਤ੍ਰਿੰਗ ਮੈਂਬਰ) ਦੀ ਅਗਵਾਈ ਵਿਚ ਸਾਕਾ ਪੰਜਾ ਸਾਹਿਬ ਜੀ ਦੀ ੧੦੦-ਸਾਲਾ ਸ਼ਤਾਬਦੀ ਨੂੰ ਸਮਰਪਿਤ ਕੀਤਾ ਗਿਆ।

## ਪਿੰਡ ਭਲਾ ਵਿਖੇ ਅੰਮ੍ਰਿਤ-ਸੰਚਾਰ

ਭਾਈ ਬਲਕਾਰ ਸਿੰਘ ਅਜਨਾਲਾ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਸਾਕਾ ਪੰਜਾ ਸਾਹਿਬ ਦੀ ੧੦੦-ਸਾਲਾ ਸ਼ਤਾਬਦੀ ਨੂੰ ਸਮਰਪਿਤ ਗੁਰਦੁਆਰਾ ਸਿੰਘ ਸਭਾ, ਪਿੰਡ ਭਲਾ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ੩੧ ਅਕਤੂਬਰ, ੨੦੨੨ ਨੂੰ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਇਸ ਦੌਰਾਨ ੩੬ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ਅੰਮ੍ਰਿਤ-ਅਭਿਲਾਖੀਆਂ ਨੂੰ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਕਕਾਰ ਭੇਟਾ ਰਹਿਤ ਦਿੱਤੇ ਗਏ।

## ਜ਼ਿਲ੍ਹਾ ਬਰਨਾਲਾ ਵਿਖੇ ਅੰਮ੍ਰਿਤ-ਸੰਚਾਰ

ਭਾਈ ਡਿੰਪਲ ਸਿੰਘ ਸਮਾਓਂ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਮੋਰਚਾ ਗੁਰੂ ਕਾ ਬਾਗ ਅਤੇ ਗੁਰਦੁਆਰਾ ਸ੍ਰੀ ਪੰਜਾ ਸਾਹਿਬ ਦੇ ਸਮੂਹ ਸ਼ਹੀਦਾਂ ਦੀ ਯਾਦ ਨੂੰ ਸਮਰਪਿਤ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਰਦੁਆਰਾ ਪਾਤਸ਼ਾਹੀ ਨੌਵੀਂ, ਹੰਢਿਆਇਆ (ਬਰਨਾਲਾ) ਵਿਖੇ ਗੁਰਮਤਿ ਸਮਾਗਮ ਕਰਵਾਏ ਗਏ। ਇਸ ਦੌਰਾਨ ੨੯ ਜੁਲਾਈ, ੨੦੨੨ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ੫੦ ਪ੍ਰਾਣੀਆਂ ਨੇ ਖੰਡੇ-ਬਾਟੇ ਦੀ ਪਾਹੁਲ ਹਾਸਲ ਕੀਤੀ। ■



# ਦਾਖ਼ਲਾ ਸੂਚਨਾ



## ਪੰਥ ਰਤਨ ਜਥੇਦਾਰ ਗੁਰਚਰਨ ਸਿੰਘ ਟੌਹੜਾ ਇੰਸਟੀਚਿਊਟ ਆਫ਼ ਅਡਵਾਂਸਡ ਸਟੱਡੀਜ਼ ਇਨ ਸਿੱਖਇਜ਼ਮ

ਬਹਾਦਰਗੜ੍ਹ (ਪਟਿਆਲਾ)

**ਗੁਰਮੁਖੀ ਟੀਚਿੰਗ ਟਰੇਨਿੰਗ ਲਈ 3 ਸਾਲਾ ਡਿਗਰੀ ਕੋਰਸ**

# ਬੈਚੁਲਰ ਆਫ਼ ਆਰਟਸ (ਆਨਰਜ਼) ਇਨ ਗੁਰਮੁਖੀ ਐਜੂਕੇਸ਼ਨ

## BACHELOR OF ARTS (HONORS) IN GURMUKHI EDUCATION

(ਸ੍ਰੀ ਗੁਰੂ ਗ੍ਰੰਥ ਸਾਹਿਬ ਵਰਲਡ ਯੂਨੀਵਰਸਿਟੀ, ਫਤਹਿਗੜ੍ਹ ਸਾਹਿਬ)

**ਲੜਕੇ ਅਤੇ ਲੜਕੀਆਂ ਲਈ**

### ਯੋਗਤਾਵਾਂ

- ਵਿੱਦਿਅਕ ਯੋਗਤਾ ਬਾਰ੍ਹਵੀਂ (ਕੋਈ ਵੀ ਗਰੁੱਪ) ਹੋਵੇ ਅਤੇ ਗੁਰਸਿੱਖ ਹੋਣਾ ਚਾਹੀਦਾ ਹੈ।
- ਗਿਆਰ੍ਹਵੀਂ ਪਾਸ ਅਤੇ ਬਾਰ੍ਹਵੀਂ ਦੇ ਇਮਤਿਹਾਨ ਦੇਣ ਜਾ ਰਹੇ ਵਿਦਿਆਰਥੀ ਇਸ ਕੋਰਸ ਲਈ ਅਪਲਾਈ ਕਰ ਸਕਦੇ ਹਨ।
- ਬਾਰ੍ਹਵੀਂ ਦੇ ਨਤੀਜੇ ਲਈ ਉਡੀਕਵਾਨ ਉਮੀਦਵਾਰ ਵੀ ਅਪਲਾਈ ਕਰ ਸਕਦੇ ਹਨ।
- ਉਮੀਦਵਾਰ ਦੀ ਉਮਰ ਦੀ ਹੱਦ ਵੱਧ ਤੋਂ ਵੱਧ 25 ਸਾਲ।

### ਭਵਿਖ

- ਕੋਰਸ ਉਪਰੰਤ ਵਿਦਿਆਰਥੀ ਯੂਨੀਵਰਸਿਟੀ ਨਿਯਮਾਂ ਅਨੁਸਾਰ ਈ.ਟੀ.ਟੀ., ਬੀ.ਐੱਡ. ਅਤੇ ਧਰਮ, ਇਤਿਹਾਸ, ਪੰਜਾਬੀ, ਐਜੂਕੇਸ਼ਨ ਆਦਿ ਵਿਸ਼ਿਆਂ ਵਿਚ ਐਮ.ਏ. ਕਰ ਸਕਦੇ ਹਨ।
- ਸਰਕਾਰੀ ਅਤੇ ਗੈਰ-ਸਰਕਾਰੀ ਅਦਾਰਿਆਂ ਵਿਚ ਗਰੈਜੂਏਸ਼ਨ ਪੱਧਰ ਦੀਆਂ ਅਸਾਮੀਆਂ ਲਈ ਯੋਗ।
- ਸਿਖਿਆਰਥੀ, ਸਿੱਖ/ਪੰਜਾਬੀ ਵਿੱਦਿਅਕ ਅਦਾਰਿਆਂ, ਗੁਰਦੁਆਰਾ ਸਾਹਿਬਾਨ ਅਤੇ ਧਾਰਮਿਕ/ ਸਮਾਜ-ਸੇਵੀ ਸੰਸਥਾਵਾਂ ਵਿਚ ਗੁਰਮੁਖੀ ਅਧਿਆਪਕ ਵਜੋਂ ਸੇਵਾਵਾਂ ਨਿਭਾਉਣ ਦੇ ਯੋਗ ਹੋਣਗੇ।

### ਸਹੂਲਤਾਂ

- ਰਿਹਾਇਸ਼ ਲਈ ਫ਼ਰੀ ਹੋਸਟਲ ਤੋਂ ਇਲਾਵਾ ਹਰਿਆ-ਭਰਿਆ ਚੌਗਿਰਦਾ, ਸੁੰਦਰ ਪਾਰਕ, ਖੇਡਾਂ ਅਤੇ ਲਾਇਬ੍ਰੇਰੀ ਦੀ ਸਹੂਲਤ।
- ਉੱਚ ਯੋਗਤਾ ਵਾਲਾ ਸਟਾਫ਼, ਸਮਾਰਟ ਕਲਾਸ-ਰੂਮ ਅਤੇ ਕੰਪਿਊਟਰ ਲੈਬ ਦੀ ਸਹੂਲਤ।
- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਦਾਰਿਆਂ ਵਿਚ ਨੌਕਰੀ ਵਕਤ ਪਹਿਲ।
- ਧਰਮ ਪ੍ਰਚਾਰ ਕਮੇਟੀ ਵੱਲੋਂ ਖਾਣੇ (ਲੰਗਰ) ਆਦਿ ਦੇ ਖਰਚ ਲਈ 1500/- ਰੁਪਏ ਪ੍ਰਤੀ ਮਹੀਨਾ ਵਜ਼ੀਫਾ।



ਦਾਖਲੇ ਅਤੇ ਵਧੇਰੇ ਜਾਣਕਾਰੀ ਲਈ ਸੰਪਰਕ ਕਰੋ :

**84377-00852, 90416-20861, 75270-56756**

E-mail: tohrainstitute@gmail.com

Visit us: www.sggswu.edu.in

1500/- ਰੁਪਏ ਪ੍ਰਤੀ ਮਹੀਨਾ ਵਜ਼ੀਫੇ ਦੀ ਸਹੂਲਤ



**ਸਕੱਤਰ, ਧਰਮ ਪ੍ਰਚਾਰ ਕਮੇਟੀ,**
**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,**
**ਸ੍ਰੀ ਅੰਮ੍ਰਿਤਸਰ ।**

**ਹਰਜਿੰਦਰ ਸਿੰਘ ਐਡਵੋਕੇਟ**
**ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,**
**ਸ੍ਰੀ ਅੰਮ੍ਰਿਤਸਰ।**

Registered with Registrar of Newspaper at No. 354/57

Postal Regd.No.L-I/PB-ASR/007/2022-2024 Without Pre-payment of Postage under License no. PB/370/2022-2024

# GURMAT PARKASH

April 2023

Dharam Parchar Committee, Shiromani Gurdwara Parbandhak Committee, Sri Amritsar Sahib

ਜਨਮ ਅਸਥਾਨ ਸ੍ਰੀ ਗੁਰੂ ਅੰਗਦ ਦੇਵ ਜੀ
(ਮੱਤੇ ਦੀ ਸਰਾਂ) ਜ਼ਿਲ੍ਹਾ ਸ੍ਰੀ ਮੁਕਤਸਰ ਸਾਹਿਬ



Owner : Shiromani Gurdwara Parbandhak Committee. Publisher & Printer : S. Manjit Singh. Printed at Golden Offset Press, Gurdwara Sri Ramsar Sahib, Sri Amritsar. Published from SGPC office, Teja Singh Samundri Hall, Sri Amritsar. Editor : Satwinder Singh

Date: 2-4-2023